ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# ਸਿਖ ਪ੍ਰੰਪਰਾ, ਸਰੂਪ ਤੇ ਮਰਯਾਦਾ

---

ਰੋਮ ਰੋਮ ਕੋਟ ਬ੍ਰਹਮਾਂਡ ਕੋ ਨਿਵਾਸ ਜਾਸ ਮਾਨਸ ਅਵਤਾਰ ਧਾਰ ਦਰਸ ਦਿਖਾਏ ਹੈਂ ।
ਜਾਕੇ ਓਅੰਕਾਰ ਕੇ ਆਕਾਰ ਹੈਂ ਨਾਨਾ ਪ੍ਰਕਾਰ ਸ੍ਰੀ ਮੁਖ ਸ਼ਬਦ ਗੁਰ ਸਿਖਨ ਸੁਨਾਏ ਹੈਂ ॥
(ਕਬਿਤ ਸ੍ਵੈਯੇ — ਭਾਈ ਗੁਰਦਾਸ ਜੀ)

**ਜੁਗਾਹ ਜੁਗੋ ਜੁਗ ਜੁਗਹ ਜੁਗੋ**
**ਸਦ ਪੀੜ੍ਹੀ ਗੁਰੂ ਚਲੰਦੀ ॥**

(ਸ੍ਰੀ ਗੁਰੂ ਰਾਮਦਾਸ ਜੀ) ਸ੍ਰੀ ਰਾਗ





## *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

### To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

kirpal singh chana



'ਨਾਨਕਿ ਰਾਜੁ ਚਲਾਇਆ'
ਧਰਮਸਾਲ ਮਹਿ ਆਨ ਬਿਰਾਜੇ ॥ ਜੋ ਸਿੱਖਨ ਕੋ ਸਭ ਸੁਖ ਛਾਜੇ ॥੭੭॥ ਲਹਿਣੇ ਕੋ ਬੈਠਾਇ ਤਿਹ ਕਾਲਾ ॥ ਸੰਗਤ ਸਰਬ ਬੁਲਾਇ ਬਿਸਾਲਾ ॥
ਦੋਨੋਂ ਸੁਤ ਕੋ ਨਿਕਟ ਹਕਾਰਾ ॥ ਆਏ ਤਬ ਧਰਮ.ਸਾਲ ਮਝਾਰਾ ॥੭੮॥ ਲਹਿਣੇ ਕੋ ਕਰੁਣਾ ਪੁਰ ਹੇਰਾ ॥ ਲਿਯ ਪੰਚ ਪੈਸੇ ਏਕ ਨਲਿਯੇਰਾ ॥
ਹਾਥ ਜੋਰ ਕੈ ਸੀਸ ਨਿਵਾਯੋ ॥ ਲਹਿਣਾ ਪਿਖਤ ਰਹਯੋ ਬਿਸਮਾਯੋ ॥
(ਨਾਨਕ ਪ੍ਰਕਾਸ਼ ਉਤ੍ਰਾਰਧ ਬਿਆਇ ੫੨)
ਬਾਬਾ ਬੁੱਢਾ ਜੀ
ਸ੍ਰੀ ਚੰਦ ਜੀ
ਲਖਮੀ ਚੰਦ ਜੀ
ਸ੍ਰੀ ਗੁਰੂ ਅੰਗਦ ਦੇਵ ਜੀ
੨੦੩੩

# ਸਤਿਗੁਰੂ

ਸਤਿਗੁਰੂ ਨਾਨਕ ਦੇਵ ਜੀ ਨੇ ਸਤਿਗੁਰੂ ਅੰਗਦ ਦੇਵ ਜੀ ਨੂੰ ਗੁਰ ਗੱਦੀ ਦੇ ਕੇ ਆਪਣੇ ਵਰਗਾ ਬਣਾਇਆ ਤੇ ਸਿੱਖ ਪੰਥ ਵਿਚ ਦੇਹ ਧਾਰੀ ਗੁਰੂ ਦੀ ਰੀਤ ਚਲਾ ਦਿਤੀ। ਏਸੇ ਬਾਰੇ ਜਨਮ ਸਾਖੀ ਵਿਚ ਲਿਖਿਆ ਹੈ :

"ਸਾਰਾ ਕਲਿਜੁਗ ਭੋਗਸੀ ਨਾਨਕ ਧਰ ਅਵਤਾਰ।"

ਸਤਿਗੁਰੂ ਨਾਨਕ ਨੇ ਦੇਹਧਾਰੀ ਸਤਿਗੁਰੂ ਦੀ ਜਿਹੜੀ ਰੀਤ ਚਲਾਈ ਤੇ ਗੁਰੂ ਪਰੰਪਰਾ ਦੀ ਜਿਹੜੀ ਨੀਂਹ ਰੱਖੀ, ਉਸ ਬਾਰੇ ਰਾਮਕਲੀ ਦੀ ਵਾਰ (ਸੱਤਾ ਬਲਵੰਡ ਦੀ ਵਾਰ) ਵਿਚ ਲਿਖਿਆ ਹੈ :

"ਨਾਨਕਿ ਰਾਜ ਚਲਾਇਆ ਸਚੁ ਕੋਟ ਸਤਾਣੀ ਨੀਵਦੈ।
ਲਹਣੇ ਧਰਿਓਨੁ ਛਤੁ ਸਿਰਿ ਕਰਿ ਸਿਫਤੀ ਅੰਮ੍ਰਿਤੁ ਪੀਵਦੈ।
ਸਤਿਗੁਰ ਆਤਮ ਦੇਵ ਦੀ ਖੜਗਿ ਜੋਰਿ ਪਰਾਕੁਇ ਥੀਵਦੈ।
ਗੁਰਿ ਚੇਲੇ ਰਹਰਾਸ ਕੀਈ ਨਾਨਕਿ ਸਲਾਮਤ ਥੀਵਦੈ।
ਸਹਿ ਟਿਕਾ ਦਿਤੋਸੁ ਜੀਵਦੈ।"

ਅਤੇ ਗੂਜਰੀ ਰਾਗ ਵਿਚ ਲਿਖਿਆ ਹੈ :

"ਅਬਿਚਲ ਨੀਵ ਧਰੀ ਗੁਰ ਨਾਨਕ ਨਿਤ ਨਿਤ ਚੜੈ ਸਵਾਈ॥"

ਇਹ ਪੰਕਤੀ ਗੁਰੂ ਅਰਜਨ ਦੇਵ ਜੀ ਨੇ ਓਦੋਂ ਉਚਾਰੀ ਜਦੋਂ ਗੁਰੂ ਹਰਿਗੋਬਿੰਦ ਜੀ ਨੂੰ ਤਾਪ ਤੋਂ ਆਰਾਮ ਆਇਆ। ਇਹ ਇਸ ਭਾਵਨਾ ਦੀ ਹੀ ਪ੍ਰਤੀਕ ਹੈ ਕਿ ਦੇਹਧਾਰੀ ਗੁਰੂ ਪਰੰਪਰਾ ਦੀ ਜੋ ਰੀਤ ਗੁਰੂ ਨਾਨਕ ਦੇਵ ਜੀ ਨੇ ਚਲਾਈ ਹੈ ਹਰਿਗੋਬਿੰਦ ਵੀ ਇਸ ਦਾ ਸੰਭਾਲਣ ਵਾਲਾ ਹੈ। ਅਤੇ ਇਸ ਨੂੰ ਸੰਭਾਲਣ ਵਾਲੇ ਅਗੇ ਹੁੰਦੇ ਰਹਿਣਗੇ ਕਿਉਂਕਿ ਇਸ ਦੀ ਨੀਂਵ ਪੱਕੀ (ਅਬਿਚਲ) ਹੈ, ਓਹ ਸਦਾ ਵਾਸਤੇ ਸਥਿਰ ਹੈ।

ਏਹ ਵੱਖਰੀ ਗੱਲ ਹੈ ਕਿ ਬਹੁਤ ਸਾਰੇ ਲੋਕ ਉਸ ਨੂੰ ਮੰਨਣੋਂ ਹਟ ਗਏ ਨੇ, ਪਰ ਇਸ ਤਰ੍ਹਾਂ ਮੰਨਣੋਂ ਹਟ ਜਾਣ ਨਾਲ ਨਾ ਤੇ ਉਹ ਰੀਤ ਮਿਟ ਸਕਦੀ ਹੈ — ਨਾ ਹੀ ਉਹ ਨੀਂਹ ਖੁਰ ਸਕਦੀ ਹੈ। ਸਚ ਹਮੇਸ਼ਾਂ ਸਚ ਹੀ ਰਹੇਗਾ। ਸਚ ਝੂਠ ਦੀ ਲੜਾਈ ਵਿਚ ਬੇਸ਼ੱਕ ਕਦੀ ਝੂਠ ਹਾਰਦਾ ਤੇ ਕਈ ਵਾਰੀ ਸਚ ਵੀ — ਪਰ ਇੰਜ ਕਦੇ ਨਹੀਂ ਹੋ ਸਕਦਾ ਕਿ ਝੂਠ ਨੂੰ ਸਚ ਦਾ ਮੁਖੌਟਾ ਪਹਿਨਾ ਕੇ ਸਦਾ ਲਈ ਚਲਾਇਆ ਜਾ ਸਕੇ। ਸਤਿਗੁਰੂ ਰਾਮ ਸਿੰਘ ਜੀ ਨੇ ਆਪਣੇ ਇਕ ਹੁਕਮਨਾਮੇ ਵਿਚ ਲਿਖਿਆ ਹੈ ਕਿ "ਝੂਠ ਵਿਚ ਫੁਰਤੀ ਚਲਾਕੀ ਬਹੁਤ ਹੈ, ਪਰ ਦਮ ਨਹੀਂ ਸਚ ਬਰਾਬਰ।"

ਕੁਝ ਸੱਜਣ ਦੇਹਧਾਰੀ ਗੁਰੂ ਦੀ ਰੀਤ ਨੂੰ ਨਕਾਰਨ ਲਈ ਕਈ ਦਲੀਲਾਂ ਦੇਂਦੇ ਨੇ। ਆਖਦੇ ਨੇ ਗੁਰੂ ਗੋਬਿੰਦ ਸਿੰਘ ਜੀ ਨੇ ਗੁਰ ਗੱਦੀ ਪੰਜਾਂ ਪਿਆਰਿਆਂ ਨੂੰ ਦੇ ਦਿਤੀ। (ਪੰਚ ਪਰਵਾਣ ਪੰਚ ਪਰਧਾਨ) ਗੁਰੂ ਗੋਬਿੰਦ ਸਿੰਘ ਜੀ ਨੇ ਗੁਰ-ਗੱਦੀ ਪੰਥ ਨੂੰ ਦੇ ਦਿਤੀ, ਗੁਰੂ ਗੋਬਿੰਦ ਸਿੰਘ ਜੀ ਨੇ ਗੁਰ ਗੱਦੀ ਗ੍ਰੰਥ ਸਾਹਿਬ ਨੂੰ ਦੇ ਕੇ ਦਸਾਂ ਪਾਤਸ਼ਾਹੀਆਂ ਦਾ ਸਰੂਪ ਬਖ਼ਸ਼ ਦਿਤਾ।"

ਹੌਲੀ ਹੌਲੀ ਉਹ 'ਪੰਚ ਪਰਵਾਨ ਪੰਚ ਪਰਧਾਨ' ਤੇ ਪੰਥ ਗੁਰੂ ਦੀ ਗੱਲ ਤੋਂ ਹਟਦੇ ਹਟਦੇ "ਗ੍ਰੰਥ ਗੁਰੂ" ਦੀ ਗੱਲ ਉਪਰ ਪੱਕੇ ਹੋਣ ਦੀ ਕੋਸ਼ਿਸ਼ ਕਰ ਰਹੇ ਨੇ। ਪਰ ਹੈਰਾਨੀ ਵਾਲੀ ਗੱਲ ਇਹ ਹੈ ਕਿ ਜਿਸ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਉਹ ਦਸਾਂ ਪਾਤਸ਼ਾਹੀਆਂ ਦਾ ਸਰੂਪ ਅਤੇ ਦੇਹ ਤਕ ਆਖਦੇ ਨੇ ਉਸ ਗ੍ਰੰਥ ਦੇ ਵੀ ਇਕ ਸਰੂਪ ਬਾਰੇ ਉਹ ਆਪਸ ਵਿਚ ਸਹਿਮਤ ਨਹੀਂ ਤੇ ਆਪਣੀ ਆਪਣੀ ਮਰਜ਼ੀ ਅਤੇ ਆਪਣੇ ਆਪਣੇ ਮੱਤ ਅਨੁਸਾਰ ਉਸ ਸਰੂਪ ਦੀ ਕਾਂਟ ਛਾਂਟ ਕਰਕੇ ਮਨ ਪਸੰਦ ਦਾ ਰੂਪ ਦੇਣ ਲਈ ਪਰਸਪਰ ਝਗੜਦੇ ਹਨ। ਇਕ ਧਿਰ ਆਖਦੀ ਹੈ "ਸ੍ਰੀ ਗ੍ਰੰਥ ਸਾਹਿਬ ਵਿਚੋਂ ਰਾਗ ਮਾਲਾ ਕੱਢ ਦਿਓ" ਕੋਈ ਦੂਸਰੀ ਧਿਰ "ਮੰਗਲਾਂ" ਬਾਰੇ ਆਪਣੀ ਵਖਰੀ ਧਾਰਨਾ ਰਖਦੀ ਹੈ। ਭਸੌੜ ਦੇ ਪੰਚ ਖ਼ਾਲਸਾ ਆਪਣੇ ਦਸਾਂ ਗੁਰੂ ਸਾਹਿਬਾਨ ਦੀ ਪ੍ਰਤੱਖ ਦੇਹ ਵਿਚੋਂ ਸਾਰੇ ਭਗਤਾਂ ਦੀ ਬਾਣੀ ਤੇ ਸਾਰੇ ਭਟਾਂ ਦੀ ਸਾਰੀ ਬਾਣੀ (ਸੁੰਦਰ ਦੀ ਸਦ ਤੇ ਸੱਤਾ ਬਲਵੰਡ ਦੀ ਵਾਰ ਤਕ) ਕਢ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਰਚਿਤ ਸ੍ਰੀ ਦਸਮ ਗ੍ਰੰਥ ਦੀ ਬਾਣੀ ਨੂੰ ਇਸ ਦੇਹ ਵਿਚ ਸ਼ਾਮਲ ਕਰਨਾ ਚਾਹੁੰਦੇ ਨੇ।

ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਨੂੰ ਇਕ ਵਾਰੀ ਕਿਸੇ ਨੇ ਪੁੱਛਿਆ ਸੀ ਕਿ "ਸ੍ਰੀ ਆਦਿ ਗ੍ਰੰਥ ਸਾਹਿਬ ਦੀ ਸਹੀ ਬੀੜ ਕਿਹੜੀ ਹੈ ?" ਤਾਂ ਆਪ ਨੇ ਫੁਰਮਾਇਆ ਸੀ ਕਿ "ਜਿਸ ਬੀੜ ਤੋਂ ਸਤਿਗੁਰੂ ਰਾਮ ਸਿੰਘ ਜੀ ਪਾਠ ਕਰਦੇ ਸਨ ਉਹ ਸਾਡੇ ਪਾਸ ਹੈ ਤੇ ਅਸੀਂ ਓਸੇ ਨੂੰ ਸਹੀ ਮੰਨਦੇ ਹਾਂ।"

ਅਸੀਂ ਜਿਹੜੇ ਦੇਹਧਾਰੀ ਗੁਰੂ ਨੂੰ ਮੰਨਣ ਵਾਲੇ ਹਾਂ ਅਤੇ ਸ੍ਰੀ ਆਦਿ ਗ੍ਰੰਥ ਸਾਹਿਬ ਨੂੰ ਸਤਿਗੁਰਾਂ ਦੀ ਤੇ ਭਗਤਾਂ ਦੀ ਬਾਣੀ ਦਾ ਗ੍ਰੰਥ ਮੰਨ ਕੇ ਮੱਥਾ ਟੇਕਦੇ ਹਾਂ—ਸਾਡੇ

ਅਤੇ ਸ੍ਰੀ ਗ੍ਰੰਥ ਸਾਹਿਬ ਨੂੰ ਦਸਾਂ ਗੁਰੂਆਂ ਦਾ ਸਰੂਪ ਮੰਨਣ ਵਾਲਿਆਂ ਦੀ ਮਾਨਤਾ ਵਿਚ ਇਕ ਹੋਰ ਵਡਾ ਫ਼ਰਕ ਹੈ । ਅਸਾਂ ਇਸ ਗੱਲ ਨੂੰ ਸਿੱਖੀ ਮਰਯਾਦਾ ਦਾ ਪੱਕੀ ਤਰ੍ਹਾਂ ਹਿੱਸਾ ਬਣਾਇਆ ਹੈ ਕਿ ਜੰਗਲ ਪਾਣੀ ਜਾਣ ਤੋਂ ਬਾਅਦ ਬਿਨਾਂ ਇਸ਼ਨਾਨ ਕੀਤਿਆਂ ਸ੍ਰੀ ਗ੍ਰੰਥ ਸਾਹਿਬ ਦੀ ਤਾਬਿਆ ਨਹੀਂ ਬੈਠਣਾ । ਪਰ ਜਿਹੜੇ ਸੱਜਣ ਸ੍ਰੀ ਗ੍ਰੰਥ ਸਾਹਿਬ ਨੂੰ "ਸਤਿਗੁਰੂ" ਮੰਨਦੇ ਹਨ ਓਹਨਾਂ ਵਿਚ ਇਹੋ ਜਿਹੀ ਕੋਈ ਮਰਯਾਦਾ ਨਹੀਂ । ਉਹ ਇਕ ਵਾਰ ਦੇ ਇਸ਼ਨਾਨ ਨੂੰ ਹੀ ਕਾਫ਼ੀ ਸਮਝ ਲੈਂਦੇ ਨੇ, ਭਾਵੇਂ ਦਿਨ ਵਿਚ ਕਿੰਨੀ ਵਾਰੀ ਜੰਗਲ ਪਾਣੀ ਹੋ ਆਉਣ । ਅਸੀਂ ਜਿਹੜੇ ਦੇਹਧਾਰੀ ਸਤਿਗੁਰੂ ਨੂੰ ਮੰਨਦੇ ਹਾਂ—ਸ਼ਰਾਬ ਨਹੀਂ ਪੀਂਦੇ, ਮਾਸ ਨਹੀਂ ਖਾਂਦੇ, ਪਰ "ਗ੍ਰੰਥ ਗੁਰੂ" ਮੰਨਣ ਵਾਲੇ ਆਪਣੇ ਲਈ ਇਹੋ ਜਿਹੀ ਕਿਸੇ ਮਰਯਾਦਾ ਨੂੰ ਜ਼ਰੂਰੀ ਨਹੀਂ ਸਮਝਦੇ ਕਿ ਸ਼ਰਾਬ ਪੀਣ ਵਾਲੇ ਤੇ ਮਾਸ ਖਾਣ ਵਾਲੇ ਨੂੰ ਆਪਣੇ ਗੁਰੂ ਦੀ ਤਾਬਿਆ ਨਹੀਂ ਬਹਿਣਾ ਚਾਹੀਦਾ । "ਗ੍ਰੰਥ ਗੁਰੂ" ਦੇ ਪੈਰੋਕਾਰਾਂ ਬਾਰੇ ਤਾਂ ਪੰਜਾਬੀ ਦੇ ਪ੍ਰਸਿੱਧ ਅਖ਼ਬਾਰ "ਅਜੀਤ" ਨੇ ਇਕ ਦਿਲਚਸਪ ਖ਼ਬਰ ਇਹ ਵੀ ਛਾਪੀ ਹੈ ਕਿ 'ਧਰਮ ਪ੍ਰਚਾਰ ਕਮੇਟੀ ਦੇ ਮੈਂਬਰਾਂ ਵਿਚ ਵੀ ਸ਼ਰਾਬ ਪੀਣ ਵਾਲੇ ਹੈਨ' ਜਿਨ੍ਹਾਂ ਨੇ ਧਰਮ ਪ੍ਰਚਾਰ ਕਰਨਾ ਤੇ ਫ਼ੈਸਲਾ ਦੇਣਾ ਹੈ ਉਹ ਆਪ ਹੀ ਜੇ ਸ਼ਰਾਬ ਪੀਂਦੇ ਹੋਣ ਤਾਂ — ਸੋਚਿਆ ਜਾ ਸਕਦਾ ਹੈ ਕਿ ਉਹਨਾਂ ਦੇ ਮਨਾਂ ਵਿਚ ਉਹਨਾਂ ਦੇ ਆਪਣੇ ਸ਼ਬਦਾਂ ਅਨੁਸਾਰ ਦਸਾਂ ਗੁਰੂਆਂ ਦੇ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਬਾਰੇ ਕਿੰਨਾ ਕੁ ਆਦਰ ਸਤਿਕਾਰ ਹੈ ।

ਅਸਲ ਗੱਲ ਤਾਂ ਇਹੋ ਹੈ ਕਿ ਮਰਯਾਦਾ ਬਣਾਉਣੀ ਤੇ ਉਸ ਦੀ ਰੱਖਿਆ ਕਰਦਿਆਂ ਹੋਇਆਂ ਉਹਦੀ ਪਾਲਨਾ ਕਰਵਾਉਣਾ ਦੇਹਧਾਰੀ ਸਤਿਗੁਰੂ ਦਾ ਹੀ ਕੰਮ ਹੈ। ਤੇ ਇਹ ਮਰਯਾਦਾ ਸਤਿਗੁਰੂ ਨਾਨਕ ਦੇਵ ਜੀ ਦੀ ਹੀ ਚਲਾਈ ਹੋਈ ਹੈ ।

ਸਾਡੇ ਮੱਤ ਅਨੁਸਾਰ ਗ੍ਰੰਥ ਸਾਹਿਬ ਦੀ ਬਾਣੀ ਵਿਚ ਕਿਸੇ ਤਰ੍ਹਾਂ ਦੀ ਤਬਦੀਲੀ ਜਾਂ ਉਸ ਦੇ ਕ੍ਰਮ ਵਿਚ ਅਗੇਤ ਪਛੇਤ ਕਰਨ ਦਾ ਅਧਿਕਾਰ ਸਿਰਫ਼ ਦੇਹਧਾਰੀ ਸਤਿਗੁਰੂ ਨੂੰ ਹੀ ਹੈ । ਸਾਡੇ ਸਾਹਮਣੇ ਕੁਝ ਐਸੀਆਂ ਮਿਸਾਲਾਂ ਹਨ ਜਿਨ੍ਹਾਂ ਤੋਂ ਇਹ ਯਕੀਨ ਹੁੰਦਾ ਹੈ ਕਿ ਦੇਹਧਾਰੀ ਉੱਤਰਾਧਿਕਾਰੀ ਸਤਿਗੁਰੂ ਹੀ ਕਿਸੇ ਤੁਕ ਵਿਚ ਅਦਲ ਬਦਲ ਕਰਨ ਵਿਚ ਸਮਰਥ ਹੈ । ਚੌਥੇ ਪਾਤਸ਼ਾਹ ਗੁਰੂ ਰਾਮਦਾਸ ਜੀ ਦੀ ਉਚਾਰੀ ਹੋਈ ਗਉੜੀ ਦੀ ਵਾਰ ਵਿਚ ਪਉੜੀ ਹੈ । "ਸ਼ਾਸਤਰ ਵੀਚਾਰੈ ਸੰਤ ਜਨ ਚਾਰ ਵੇਦ ਕਹੰਦੇ ।" ਇਸੇ ਵਾਰ ਵਿਚ ਇਹੋ ਪਉੜੀ — ਪਉੜੀ ਮਹਲਾ ੫ ਲਿਖ ਕੇ ਇਸ ਦੀ ਪਹਿਲੀ ਤੁਕ ਵਿਚ ਦੋ ਅੱਖਰਾਂ ਦਾ ਵਾਧਾ ਕੀਤਾ ਹੈ ਅਤੇ ਲਿਖਿਆ ਹੈ :

"ਸਾਸਤ੍ਰ ਵੀਚਾਰੇ ਸੰਤ ਮੁਨਿ ਜਨਾ ਚਾਰ ਵੇਦ ਕਹੰਦੇ"

ਦੋ ਮਿਸਾਲਾਂ ਹੋਰ ਹਨ, ਇਕ ਰਾਮ ਰਾਇ ਦੀ ਅਤੇ ਦੂਜੀ ਗੁਰੂ ਗੋਬਿੰਦ ਸਿੰਘ ਜੀ ਦੀ । ਰਾਮ ਰਾਇ ਗੁਰੂ ਨਹੀਂ ਸੀ ਗੁਰਗੱਦੀ ਉਸ ਨੂੰ ਮਿਲਣੀ ਵੀ ਨਹੀਂ ਸੀ — ਏਸੇ

ਕਰ ਕੇ ਸ੍ਰੀ ਗੁਰੂ ਹਰ ਰਾਇ ਸਾਹਿਬ ਨੇ ਹੁਕਮ ਦਿਤਾ ਕਿ ਤੁਕ ਪਲਟਾਉਣ ਵਾਲਾ ਰਾਮ ਰਾਇ ਕਦੇ ਵੀ ਉਹਨਾਂ ਨੂੰ ਆਪਣਾ ਮੂੰਹ ਨਾ ਵਿਖਾਏ । ਦੂਜੇ ਬੰਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਨ, ਜਿਨ੍ਹਾਂ ਨੀਲੇ ਬਸਤਰ ਲਾਹ ਕੇ ਲੀਰ ਲੀਰ ਕਰ ਕੇ ਫੂਕ ਦਿਤੇ ਅਤੇ ਗ੍ਰੰਥ ਸਾਹਿਬ ਦੀ ਤੁਕ ਪਲਟਾ ਦਿਤੀ। ਆਪ ਨੇ ਇਕ ਸੌ ਇਕ ਵਾਰੀ ਇਹ ਤੁਕ ਪੜ੍ਹੀ :

ਨੀਲ ਬਸਤ੍ਰ ਲੇ ਕਪੜੇ ਫਾੜੇ ਤੁਰਕ ਪਠਾਣੀ ਅਮਲ ਗਵਾਇਆ ॥

ਆਪ ਸਤਿਗੁਰੂ ਪਦਵੀ ਤੇ ਸੁਸ਼ੋਭਿਤ ਸਨ ਅਤੇ ਤੁਕ ਪਲਟਾਉਣ ਦੇ ਅਧਿਕਾਰੀ ਸਨ। ਇਸੇ ਕਰ ਕੇ ਇਸ ਤੁਕ ਪਲਟਾਉਣ ਤੇ ਕੋਈ ਇਤਰਾਜ਼ ਨਹੀਂ ਕਰ ਸਕਿਆ।

ਪਰ ਏਧਰ "ਗ੍ਰੰਥ ਗੁਰੂ" ਮੰਨਣ ਵਾਲਿਆਂ ਬਾਰੇ ਅੰਗਰੇਜ਼ ਇਤਿਹਾਸਕਾਰ ਕਨਿੰਘਮ ਲਿਖਦੇ ਹਨ — "ਵਰਤਮਾਨ ਲਿਖਾਰੀਆਂ ਨੇ ਆਪਣੇ ਆਪ ਨੂੰ ਇਸ ਗੱਲ ਦਾ ਅਧਿਕਾਰੀ ਬਣਾ ਲਿਆ ਹੈ ਕਿ ਉਹ ਜੋ ਚਾਹੁੰਣ ਗ੍ਰੰਥ ਸਾਹਿਬ ਵਿਚੋਂ ਕੱਢ ਦੇਣ ਤੇ ਜੋ ਜੀ ਆਵੇ ਗ੍ਰੰਥ ਸਾਹਿਬ ਵਿਚ ਲਿਖ ਦੇਣ ।"

ਸਪੱਸ਼ਟ ਹੀ ਹੈ ਕਿ ਜਿਸ ਗ੍ਰੰਥ ਦੀਆਂ ਅਨੇਕਾਂ ਹੱਥ ਲਿਖਤ ਬੀੜਾਂ ਹਨ ਤੇ ਉਹਨਾਂ ਵਿਚੋਂ ਬਹੁਤੀਆਂ ਦੀ ਬਾਣੀ ਆਪਸ ਵਿਚ ਰਲਦੀ ਮਿਲਦੀ ਨਹੀਂ, ਉਹਨਾਂ ਵਿਚੋਂ ਕਿਸੇ ਦੀ ਵੀ ਪ੍ਰਮਾਣਿਕਤਾ ਨੂੰ ਜਦੋਂ — ਜੇਹੜਾ ਕੋਈ ਚਾਹੇ ਚੁਨੌਤੀ ਦੇ ਦੇਂਦਾ ਹੈ। ਉਹਨਾਂ ਵਿਚੋਂ ਕਿਸੇ ਗ੍ਰੰਥ ਦੀ ਬੀੜ ਨੂੰ ਵੀ ਦਸਾਂ ਗੁਰੂਆਂ ਦੀ ਪ੍ਰਤੱਖ ਦੇਹ ਆਖ ਕੇ ਸਤਿਗੁਰੂ ਮੰਨ ਲੈਣਾ ਕਿਸੇ ਵੀ ਗੁਰ ਮਰਯਾਦਾ ਦੇ ਘੇਰੇ ਵਿਚ ਨਹੀਂ ਆ ਸਕਦਾ। ਫਿਰ ਅੱਜ ਕਲ੍ਹ ਤਾਂ ਦਸਾਂ ਗੁਰੂਆਂ ਦੀ ਇਸ ਪ੍ਰਤੱਖ ਦੇਹ ਦੀਆਂ ਬੀੜਾਂ ਦੀ ਇਕ ਤੋਂ ਅਨੇਕਾਂ ਸੰਖਿਆ ਦਾ ਨਿਰਭਰ ਕਿਸੇ ਵੀ ਪ੍ਰਕਾਸ਼ਕ ਜਾਂ ਪ੍ਰਕਾਸ਼ਨ ਏਜੰਸੀ ਦੇ ਕਰ੍ਤਿਆਂ ਧਰਤਿਆਂ ਦੀ ਮਰਜ਼ੀ ਉਪਰ ਹੈ, ਜਿੰਨੀਆਂ ਚਾਹੁਣ ਛਾਪਣ, ਲੈਣ ਅਤੇ ਵੇਚਣ।

## ਪੰਚ ਪਰਵਾਨ ਪੰਚ ਪਰਧਾਨ

ਜਿੰਨੇ ਸਿਆਣੇ ਓਨੀ ਮੱਤ — ਵਾਲੀ ਗੱਲ ਅੱਜ ਕਲ੍ਹ ਬਹੁਤੇ ਸਿੱਖਾਂ ਵਿਚ ਚਲ ਰਹੀ ਹੈ। ਸਿੱਖਾਂ ਵਿਚ ਕੁਝ ਸੱਜਣ ਹਨ ਜਿਹੜੇ ਗੱਲ ਗੱਲ ਤੇ 'ਪੰਚ ਪਰਵਾਨ ਪੰਚ ਪਰਧਾਨ' ਦੀ ਰਟ ਲਾ ਕੇ ਸਿੱਖ ਪੰਥ ਨੂੰ ਇਕ ਜਮਹੂਰੀ ਸੰਸਥਾ ਦੇ ਰੂਪ ਵਿਚ ਪੇਸ਼ ਕਰਨ ਦੀ ਕੋਸ਼ਿਸ਼ ਕਰਦੇ ਹਨ। ਉਹ ਇਸ ਲਈ ਕਿ ਜਮਹੂਰੀਅਤ ਦਾ ਅਜੋਕਾ ਵਿਚਾਰ ਪੱਛਮ ਤੋਂ ਆਇਆ ਤੇ ਇਹ ਸੱਜਣ ਕਿਸੇ ਗੱਲ ਵਿਚ ਵੀ ਪੱਛਮ ਤੋਂ ਪਿਛਾਂਹ ਨਹੀਂ ਰਹਿਣਾ ਚਾਹੁੰਦੇ। ਇਸ ਲਈ ਇਹਨਾਂ ਨੇ ਇਹਨਾਂ ਨੇ ਇਹ ਗੱਲ ਪਰਚਾਰਨੀ ਸ਼ੁਰੂ ਕਰ ਦਿਤੀ ਹੈ ਕਿ ਜਮਹੂਰੀਅਤ ਤਾਂ ਗੁਰੂ ਗੋਬਿੰਦ ਸਿੰਘ ਜੀ ਨੇ ਹੀ ਸ਼ੁਰੂ ਕਰ ਦਿਤੀ ਸੀ —

ਪੰਜਾਂ ਸਿੰਘਾਂ ਨੂੰ ਅੰਮ੍ਰਿਤ ਛਕਾ ਕੇ ਅਤੇ ਫਿਰ ਚਮਕੌਰ ਦੀ ਗੜ੍ਹੀ ਵਿਚ ਖ਼ਾਲਸਾ ਪੰਥ ਨੂੰ ਗੁਰ ਗੱਦੀ ਦੇ ਕੇ।

ਗੁਰੂ ਗੋਬਿੰਦ ਸਿੰਘ ਜੀ ਨੇ ਪੰਜ ਪਿਆਰਿਆਂ ਦੀ ਸਾਜਨਾ ੧੭੫੬ ਬਿ: ਵਿਚ ਕੀਤੀ ਸੀ। ਪਰ ਹੈ ਕੋਈ ਇਹੋ ਜਿਹਾ ਇਤਿਹਾਸਕਾਰ ਜਿਹੜਾ ਦਾਅਵੇ ਨਾਲ ਇਹ ਆਖ ਸਕੇ ਕਿ ਪੰਜਾਂ ਪਿਆਰਿਆਂ ਦੀ ਸਾਜਨਾ ਤੋਂ ਬਾਅਦ ਪੰਥ ਦੀ ਹਰੇਕ ਕਾਰਵਾਈ ਦਾ ਸੰਚਾਲਨ ਪੰਜ ਪਿਆਰਿਆਂ ਦੀ ਕੈਬਨਿਟ ਹੀ ਕਰਦੀ ਸੀ ਅਤੇ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਉਸ ਦਿਨ ਤੋਂ ਇੰਗਲੈਂਡ ਦੇ ਬਾਦਸ਼ਾਹ ਵਾਂਗ ਸਿੱਖ ਪੰਥ ਦੇ ਕੇਵਲ ਆਈਨੀ ਸਰਬਰਾਹ ਹੀ ਸਨ ਜਿਨ੍ਹਾਂ ਨੂੰ ਪੰਜਾਂ ਪਿਆਰਿਆਂ ਦੀ ਹਰੇਕ ਕਾਰਵਾਈ ਉਪਰ ਪ੍ਰਵਾਨਗੀ ਦੀ ਮੋਹਰ ਲਾਉਣੀ ਪੈਂਦੀ ਸੀ ?

ਰਹੀ ਗੱਲ ਚਮਕੌਰ ਦੀ ਗੜ੍ਹੀ ਦੀ। ਗੁਰੂ ਗੋਬਿੰਦ ਸਿੰਘ ਜੀ ਨੇ ਭਾਈ ਸੰਤ ਸਿੰਘ ਜਾਂ ਸੰਗਤ ਸਿੰਘ ਨੂੰ ਬਾਕਾਇਦਾ ਗੁਰੂ ਦੀ ਪਦਵੀ ਬਖ਼ਸ਼ੀ ਤੇ ਉਸੇ ਤਰ੍ਹਾਂ ਹੀ ਕੇਵਲ ਇਕ ਸਿੱਖ ਨੂੰ ਬਖ਼ਸ਼ੀ, ਜਿਵੇਂ ਗੁਰੂ ਨਾਨਕ ਪ੍ਰੰਪਰਾ ਦੇ ਪਹਿਲੇ ਨੌਂਵਾਂ ਸਤਿਗੁਰਾਂ ਨੇ ਬਖ਼ਸ਼ੀ ਸੀ। ਇਸ ਗੱਲ ਦੀ ਜ਼ਰੂਰਤ ਇਸ ਲਈ ਪਈ ਕਿ ਚਮਕੌਰ ਦੀ ਗੜ੍ਹੀ ਦੁਸ਼ਮਨ ਦੇ ਘੇਰੇ ਵਿਚ ਸੀ ਤੇ ਇਸ ਗੱਲ ਦਾ ਵੀ ਯਕੀਨ ਨਹੀਂ ਸੀ ਕਿ ਗੁਰੂ ਗੋਬਿੰਦ ਸਿੰਘ ਜੀ ਗੜ੍ਹੀ ਵਿਚੋਂ ਨਿਕਲ ਕੇ ਦੁਸ਼ਮਨ ਦੀਆਂ ਅੱਖਾਂ ਤੋਂ ਬਚ ਕੇ ਜ਼ਰੂਰ ਹੀ ਸਹੀ ਸਲਾਮਤ ਚਲੇ ਜਾਣਗੇ। ਸ਼ਹੀਦੀ ਦੀ ਵੀ ਸੰਭਾਵਨਾ ਨੂੰ ਧਿਆਨ ਵਿਚ ਰਖ ਕੇ ਆਪ ਨੇ ਗੁਰ ਗੱਦੀ ਇਕ ਗੁਰਸਿਖ ਨੂੰ ਦੇ ਦਿਤੀ ਤੇ ਹੁਕਮ ਕੀਤਾ ਕਿ ਅੰਤ ਦਮ ਤਕ ਲੜੋ। ਗੜ੍ਹੀ ਵਿਚੋਂ ਨਿਕਲਣ ਦਾ ਮਤਲਬ ਬਚ ਕੇ ਸਨਿਆਸ ਲੈਣਾ ਤਾਂ ਹੈ ਨਹੀਂ ਸੀ। ਜੇ ਨਿਕਲਣ ਵਿਚ ਸਫ਼ਲ ਹੋ ਜਾਣ ਤਾਂ ਗੁਰੂ ਗੋਬਿੰਦ ਸਿੰਘ ਜੀ ਗੁਰੂ ਨਾਤੇ ਆਪਣਾ ਕਰਤੱਵ ਨਿਭਾਉਂਦੇ ਰਹਿੰਦੇ, ਜਿਵੇਂ ਕਿ ਇਤਹਾਸ ਨੇ ਸਿੱਧ ਕੀਤਾ ਹੈ। ਅਤੇ ਜੇ ਸ਼ਹੀਦੀ ਪਾ ਜਾਂਦੇ ਤਾਂ ਗੁਰੂ ਦਾ ਕਰਤੱਵ ਜਿਵੇਂ ਠੀਕ ਸਮਝਦਾ ਉਹ ਇਕ ਗੁਰਸਿੱਖ ਨਿਭਾਉਂਦਾ ਜਿਸ ਨੂੰ ਗੜ੍ਹੀ ਵਿਚ ਗੁਰ ਗੱਦੀ ਦਿਤੀ ਗਈ ਸੀ। ਇਤਿਹਾਸ ਗਵਾਹ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਬਚ ਨਿਕਲੇ। ਗੜ੍ਹੀ ਵਾਲੇ ਸਿੰਘ ਸ਼ਹੀਦੀਆਂ ਪਾ ਗਏ, ਅਤੇ ਗੁਰੂ ਗੋਬਿੰਦ ਸਿੰਘ ਜੀ ਨੇ ਫਿਰ ਕਈ ਸਾਲ ਗੁਰ ਗੱਦੀ ਨੂੰ ਸਸ਼ੋਭਤ ਕੀਤਾ। ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਦਾ ਕੋਈ ਵੀ ਇਤਿਹਾਸ ਇਸ ਗੱਲ ਦੀ ਗਵਾਹੀ ਨਹੀਂ ਦਿੰਦਾ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਪੰਚ ਪਰਵਾਨ ਪੰਚ ਪਰਧਾਨ ਦੀ ਰੀਤ ਚਲਾ ਕੇ ਸਤਿਗੁਰੂ ਦੇ ਕਰਤੱਵਾਂ ਨੂੰ ਇਕ ਤੋਂ ਵਧ ਹੱਥਾਂ ਵਿਚ ਸੌਂਪ ਦਿਤਾ ਹੋਵੇ। ਸਗੋਂ ਇਸ ਗੱਲ ਦੇ ਇਤਿਹਾਸਕ ਪ੍ਰਮਾਣਾਂ ਤੋਂ ਹਰ ਕੋਈ ਜਾਣੂੰ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਤੋਂ ਪਹਿਲਾਂ ਚਲੀ "ਮਸੰਦਾਂ" ਦੀ ਰੀਤ ਨੂੰ ਵੀ ਖ਼ਤਮ ਕਰ ਦਿਤਾ ਤੇ ਸਾਰੇ ਅਧਿਕਾਰ ਕੇਵਲ ਆਪਣੇ ਹੱਥਾਂ ਵਿਚ ਲੈ ਲਏ। ਉਹਨਾਂ ਨੇ ਵੇਖ ਲਿਆ ਸੀ ਕਿ ਥੋੜੇ ਜਿਹੇ ਅਧਿਕਾਰ ਮਿਲਣ ਤੇ ਵੀ ਜਿਹੜਾ ਗੁਰੂ ਨਹੀਂ ਉਹ ਉਹਨਾਂ ਅਧਿਕਾਰਾਂ ਦੀ

ਦੁਰਵਰਤੋਂ ਕਰਦਾ ਹੈ। ਇਸ ਲਈ ਆਪ ਨੇ ਗੁਰ ਗੱਦੀ ਦੇ ਸਾਰੇ ਅਧਿਕਾਰ ਆਪਣੇ ਹੱਥਾਂ ਵਿਚ ਲੈ ਕੇ ਮੰਜੀਆਂ ਜਾਂ ਮਸੰਦਾਂ ਦਾ ਖ਼ਾਤਮਾ ਕਰ ਦਿਤਾ।

ਉਸ ਤੋਂ ਜੇ ਕੋਈ ਇਹ ਆਖੇ ਕਿ ਆਪ ਨੇ ਗੁਰ ਗੱਦੀ ਪੰਥ ਨੂੰ ਦੇ ਦਿਤੀ ਤਾਂ ਇਹ ਆਪਣੇ ਆਪ ਨੂੰ ਭੁਲੇਖੇ ਵਿਚ ਪਾਣ ਵਾਲੀ ਗੱਲ ਹੈ।

ਪੰਜਾਂ ਪਿਆਰਿਆਂ ਨੂੰ ਅੰਮ੍ਰਿਤ ਛਕਾ ਕੇ ਸਿੰਘ ਸਜਾਣ ਦਾ ਅਰਥ ਏਨਾ ਹੀ ਸੀ ਕਿ ਗੁਰੂ ਕੇ ਸਿੱਖ ਉਸ ਦਿਨ ਤੋਂ ਇਕ ਸੂਰਬੀਰ ਸੰਗਠਨ ਦੇ ਸਿੰਘਾਂ, ਅਰਥਾਤ ਸ਼ੇਰਾਂ ਵਰਗੇ ਮੈਂਬਰ ਬਣ ਗਏ। ਜੋ 'ਮੁਖ ਤੇ ਹਰਿ ਚਿਤ ਮਹਿ ਜੁਧ' ਬਿਚਾਰਨ ਵਾਲੇ ਸੰਗਠਨ ਦੇ ਪ੍ਰਤੀਕ ਸਨ। ਨਾ ਕਿ ਸਤਿਗੁਰੂ ਦੀ ਥਾਵੇਂ ਪੰਥ ਦਾ ਸੰਚਾਲਨ ਕਰਨ ਵਾਲੇ।

ਉਸ ਤੋਂ ਪੂਰੇ ੧੫੮ ਸਾਲ ਬਾਅਦ ਸਤਿਗੁਰੂ ਰਾਮ ਸਿੰਘ ਜੀ ਨੇ ਫਿਰ ਇਕ ਵਾਰੀ ਪੰਜਾਂ ਪਿਆਰਿਆਂ ਨੂੰ ਅੰਮ੍ਰਿਤ ਛਕਾ ਕੇ ਸੰਤ ਖ਼ਾਲਸਾ ਦੀ ਪਦਵੀ ਦਿਤੀ। ਇਹ ਪੰਜ ਪਿਆਰੇ ਵੀ ਓਵੇਂ ਹੀ ਅੰਗਰੇਜ਼ਾਂ ਦੀ ਬਦੇਸੀ ਹਕੂਮਤ ਦੇ ਖ਼ਿਲਾਫ਼ ਸਿੰਘਾਂ ਦੇ ਜੁਝਾਰੂ ਅਮਲ ਦਾ ਪ੍ਰਤੀਕ ਬਣੇ ਜਿਵੇਂ ਗੁਰੂ ਗੋਬਿੰਦ ਸਿੰਘ ਜੀ ਦੇ ਸਾਜੇ ਹੋਏ ਪੰਜ ਪਿਆਰੇ ਉਸ ਸਮੇਂ ਦੇ ਮੁਗ਼ਲ ਸ਼ਾਸਨ ਦੇ ਖ਼ਿਲਾਫ਼ ਸੰਗਠਤ ਸੰਗਰਾਮ ਦਾ ਪ੍ਰਤੀਕ ਸਨ।

## ਗ੍ਰੰਥ ਗੁਰੂ

ਗੁਰਗੱਦੀ ਗ੍ਰੰਥ ਸਾਹਿਬ ਨੂੰ ਦੇਣ ਦੇ ਦਾਅਵੇਦਾਰਾਂ ਨੇ ਅੱਜ ਤਕ ਇਹ ਦਸਣ ਦੀ ਖੇਚਲ ਨਹੀਂ ਕੀਤੀ ਕਿ ਗੁਰੂ ਗੋਬਿੰਦ ਸਿੰਘ ਜੀ ਨੂੰ ਗੁਰੂ ਨਾਨਕ ਦੇਵ ਜੀ ਦੀ ਚਲਾਈ ਹੋਈ ਦੇਹਧਾਰੀ ਗੁਰੂ ਦੀ ਰੀਤ ਨੂੰ ਬਦਲਣ ਦੀ ਲੋੜ ਕਿਉਂ ਪਈ ? ਕੀ ਕਮੀ ਜਾਪੀ ਸੀ ਆਪ ਨੂੰ ਆਪਣੇ ਹੀ ਸਤਿਗੁਰੂ ਵਾਲੇ ਵਿਅਕਤਿਤੱਵ ਵਿਚ, ਜੋ ਆਪ ਨੇ ਏਹ ਫ਼ੈਸਲਾ ਕਰ ਲਿਆ ਕਿ ਅਗੋਂ ਤੋਂ ਉਹਨਾਂ ਦੇ ਆਪਣੇ ਵਰਗਾ ਇਕ ਗੁਰੂ ਵਿਅਕਤੀ ਹੋਣਾ ਹੀ ਨਹੀਂ ਚਾਹੀਦਾ। ਸਗੋਂ ਇਸ ਦੀ ਥਾਂ ਗ੍ਰੰਥ ਸਾਹਿਬ ਨੂੰ ਗੁਰਿਆਈ ਦਿਤੀ—ਆਖ ਕੇ ਮਨ ਮਰਜ਼ੀ ਨਾਲ ਗ੍ਰੰਥ ਜੀ ਦਾ ਪਾਠ ਕਰਨ ਤੇ ਉਸ ਦੇ ਮਨਪਸੰਦ ਅਰਥ ਕਰ ਕੇ ਮਨ ਭਾਉਂਦੀ ਸਿੱਖੀ ਮਰਯਾਦਾ ਧਾਰਨ ਕਰ ਕੇ ਹੰਨੇ ਹੰਨੇ ਚੋਧਰ ਦਾ ਇਕ ਕਦੇ ਨਾ ਮੁਕਣ ਵਾਲਾ ਸਿਲਸਿਲਾ ਖੜਾ ਕਰ ਦਿਤਾ ਜਾਵੇ। ਜਿਹੜੇ ਸਤਿਗੁਰੂ ਨੇ ਥੋੜੇ ਜਿਹੇ ਮਸੰਦਾਂ ਦੇ ਹੱਥੋਂ ਸੀਮਿਤ ਜਿਹੇ ਅਧਿਕਾਰਾਂ ਦੀ ਦੁਰਵਰਤੋਂ ਵੇਖ ਕੇ ਮਸੰਦਾਂ ਦਾ ਹੀ ਸਿਲਸਿਲਾ ਖ਼ਤਮ ਕਰ ਦਿਤਾ ਸੀ ਕੀ ਉਹੋ ਗੁਰੂ ਗੋਬਿੰਦ ਸਿੰਘ ਜੀ ਸ੍ਰੀ ਆਦਿ ਗ੍ਰੰਥ ਸਾਹਿਬ ਨੂੰ ਗੁਰਿਆਈ ਦੇ ਕੇ ਉਸ ਦੀ ਆੜ ਵਿਚ ਮਨ ਮਰਜ਼ੀ ਨਾਲ ਪੰਥ ਦਾ ਸੰਚਾਲਨ ਕਰਨ ਵਾਲੇ ਪਹਿਲਾਂ ਤੋਂ ਵੀ ਕਈ ਗੁਣਾਂ ਵਧ ਮਸੰਦਾਂ ਦੀ ਸਾਜਨਾ ਕਰ ਸਕਦੇ ਸਨ ? ਆਖ਼ਰ ਪਹਿਲਾਂ ਵਾਲੇ ਮਸੰਦ ਵੀ ਤਾਂ ਹੱਥ ਲਿਖਤ ਸ੍ਰੀ ਆਦਿ ਗ੍ਰੰਥ

ਦੀਆਂ ਬੀੜਾਂ ਦੇ ਸਹਾਰੇ ਹੀ ਆਪਣੇ ਅਧਿਕਾਰਾਂ ਦੀ ਦੁਰਵਰਤੋਂ ਕਰਦੇ ਸਨ ! ਧੀਰ ਮੱਲ ਤੇ ਰਾਮ ਰਾਇ ਨੇ ਵੀ ਤਾਂ ਸ੍ਰੀ ਆਦਿ ਗ੍ਰੰਥ ਦੀਆਂ ਹੱਥ ਲਿਖਤ ਬੀੜਾਂ ਦੇ ਸਹਾਰੇ ਹੀ ਮੁਕਾਬਲੇ ਦੀਆਂ ਗੱਦੀਆਂ ਕਾਇਮ ਕਰ ਰਖੀਆਂ ਸਨ, ਪਰ ਹਰ ਕੋਈ ਜਾਣਦਾ ਹੈ ਕਿ ਨਾ ਧੀਰ ਮੱਲੀਆਂ ਨੂੰ ਅਤੇ ਨਾ ਹੀ ਰਾਮ ਰਾਈਆਂ ਨੂੰ ਗੁਰੂ ਘਰ ਵਿਚ ਮਾਨਤਾ ਪ੍ਰਾਪਤ ਸੀ। ਗ੍ਰੰਥ ਦੇ ਸਹਾਰੇ ਪੰਥ ਚਲਾਉਣ ਵਾਲਿਆਂ ਦਾ ਜੋ ਧਰਮ ਧੀਰ ਮੱਲੀਆਂ ਤੇ ਰਾਮ ਰਾਈਆਂ ਨਿਭਾਇਆ ਸੀ ਅੱਜ ਦੇ ਗ੍ਰੰਥ ਗੁਰੂ ਦੇ ਦਾਅਵੇਦਾਰਾਂ ਦਾ ਆਚਰਣ ਉਸ ਤੋਂ ਕਿੰਨਾ ਕੁ ਵਖਰਾ ਹੈ ?

## ਦਸਮ ਗ੍ਰੰਥ ਬਾਰੇ

ਅਸੀਂ ਗੁਰੂ ਗੋਬਿੰਦ ਸਿੰਘ ਜੀ ਰਚਿਤ ਸ੍ਰੀ ਦਸਮ ਗ੍ਰੰਥ ਨੂੰ ਵੀ ਓਹੋ ਆਦਰ ਮਾਣ ਦੇਂਦੇ ਹਾਂ ਜਿਹੜਾ ਸ੍ਰੀ ਆਦਿ ਗ੍ਰੰਥ ਸਾਹਿਬ ਨੂੰ । ਉਸ ਦਾ ਕਾਰਨ ਵੀ ਸਪੱਸ਼ਟ ਹੈ ਤੇ ਉਹ ਇਹ ਕਿ ਗੁਰੂ ਗੋਬਿੰਦ ਸਿੰਘ ਜੀ ਸ੍ਰੀ ਆਦਿ ਗ੍ਰੰਥ ਸਾਹਿਬ ਦੀ ਬਾਣੀ ਦੇ ਰਚਨਾਕਾਰ ਸਤਿਗੁਰਾਂ ਨਾਲੋਂ ਸਾਡੇ ਲਈ ਕਿਸੇ ਵੀ ਤਰ੍ਹਾਂ ਘਟ ਪੂਜਨੀਕ ਨਹੀਂ ਹਨ। ਜੇ ਪਹਿਲੇ ਸਤਿਗੁਰੂ ਸਾਹਿਬਾਨ ਦੀ ਰਚਨਾ ਗੁਰਬਾਣੀ ਹੈ ਤਾਂ ਦਸਮ ਗੁਰੂ ਦੀ ਰਚਨਾ ਵੀ ਗੁਰੂ ਬਾਣੀ ਹੈ।

ਪਰ ਗ੍ਰੰਥ ਗੁਰੂ ਦੇ ਧਾਰਨੀ ਬਹੁਤ ਸਾਰੇ ਵਿਦਵਾਨਾਂ ਦਾ ਮੱਤ ਨਾ ਸਾਡੇ ਨਾਲ ਮਿਲਦਾ ਹੈ ਨਾ ਪਰਸਪਰ ਤੌਰ ਤੇ ਉਹ ਆਪਸ ਵਿਚ ਹੀ ਇਕ ਮੱਤ ਹਨ । ਕੁਝ ਕੁ ਵਿਦਵਾਨਾਂ ਦਾ ਮੱਤ ਹੈ ਕਿ ਦਸਮ ਗ੍ਰੰਥ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਹੀ ਨਹੀਂ, ਕੁਝ ਕੁ ਉਸ ਨੂੰ ਦਸਮ ਗੁਰੂ ਦੀ ਰਚਨਾ ਤਾਂ ਮੰਨਦੇ ਹਨ, ਪਰ ਗੁਰਬਾਣੀ ਨਹੀਂ ਮੰਨਦੇ। ਕੁਝ ਹੋਰ ਹਨ ਜਿਹੜੇ ਦਸਮ ਗ੍ਰੰਥ ਦੀਆਂ ਕੁਝ ਕੁ ਬਾਣੀਆਂ ਨੂੰ ਗੁਰੂ ਗੋਬਿੰਦ ਸਿੰਘ ਜੀ ਦੀਆਂ ਬਾਣੀਆਂ ਮੰਨਦੇ ਹਨ ਤੇ ਬਾਕੀ ਦੀਆਂ ਨੂੰ ਆਖੇਪਕ। ਕੁਝ ਦਸਮ ਗ੍ਰੰਥ ਦੀ ਚੰਡੀ ਦੀ ਵਾਰ ਨੂੰ ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ ਮੰਨਦੇ ਹਨ, ਪਰ ਚੰਡੀ ਨੂੰ ਤਲਵਾਰ ਦਾ ਪ੍ਰਤੀਕ ਮੰਨਦੇ ਹਨ। ਕੁਝ ਕੁ ਚੰਡੀ ਨੂੰ ਆਖਦੇ ਤਾਂ ਦੁਰਗਾ ਹੀ ਹਨ ਤੇ ਇਹ ਵੀ ਆਖਦੇ ਨੇ ਕਿ ਬਾਣੀ ਗੁਰੂ ਗੋਬਿੰਦ ਸਿੰਘ ਜੀ ਦੀ ਹੀ ਹੈ, ਪਰ ਰਚਨਾ ਦੇ ਹੱਕ ਵਿਚ ਦਲੀਲ ਇਹ ਦੇਂਦੇ ਨੇ ਕਿ ਸਿੱਖਾਂ ਵਿਚ ਮੁਗ਼ਲ ਹਕੂਮਤ ਦੇ ਖ਼ਿਲਾਫ਼ ਰੋਹ ਭਰਨ ਲਈ ਆਪ ਨੇ ਸੂਰਬੀਰਤਾ ਵਾਲੀਆਂ ਪੌਰਾਣਿਕ ਕਹਾਣੀਆਂ ਨੂੰ ਮਾਧਿਅਮ ਬਣਾਇਆ ਹੈ। ਬਹੁਤ ਸਾਰੇ : "ਦੇਹ ਸ਼ਿਵਾ ਬਰ ਮੋਹਿ ਇਹੈ ਸ਼ੁਭ ਕਰਮਨ ਤੇ ਕਬਹੂ ਨ ਟਰੋਂ।" ਵਾਲੇ ਸਵੱਈਏ ਨੂੰ ਬੜੇ ਜੋਸ਼ ਨਾਲ ਗਾ ਗਾ ਕੇ ਪੜ੍ਹਦੇ ਤਾਂ ਹਨ, ਪਰ ਉਹ "ਸ਼ਿਵਾ" ਦਾ ਅਰਥ ਅਕਾਲ ਪੁਰਖ ਕਰਦੇ ਹਨ;

ਜਦੋਂ ਕਿ ਇਹ ਸਵੱਈਆ ਚੰਡੀ ਚਰਿਤ੍ਰ ਵਿਚ ਹੀ ਹੈ ਅਤੇ ਭਾਈ ਸਾਹਿਬ ਭਾਈ ਕਾਹਨ ਸਿੰਘ ਜੀ ਨੇ ਗੁਰ ਸ਼ਬਦ ਰਤਨਾਕਰ ਨਾਮੀ ਮਹਾਨ ਕੋਸ਼ ਵਿਚ "ਸ਼ਿਵਾ" ਦਾ ਅਰਥ "ਦੁਰਗਾ" ਹੀ ਦਸਿਆ ਹੈ।

ਅਸਲ ਵਿਚ ਪਹਿਲਾਂ ਦਸਮ ਗ੍ਰੰਥ ਨੂੰ ਵੀ ਸ੍ਰੀ ਆਦਿ ਗ੍ਰੰਥ ਸਾਹਿਬ ਵਾਂਗ ਆਦਰ ਸਤਿਕਾਰ ਮਿਲਦਾ ਸੀ । ਦਸਮ ਗ੍ਰੰਥ ਦੀਆਂ ਕਈ ਪੁਰਾਣੀਆਂ ਉਹ ਬੀੜਾਂ ਅਜੇ ਮੌਜੂਦ ਹਨ ਜਿਨ੍ਹਾਂ ਤੇ "ਦਸਮ ਸ੍ਰੀ ਗੁਰੂ ਗ੍ਰੰਥ ਸਾਹਿਬ" ਲਿਖਿਆ ਹੋਇਆ ਹੈ। ਆਦਿ ਗ੍ਰੰਥ ਸਾਹਿਬ ਦੀਆਂ ਬੀੜਾਂ ਦੇ ਅਰੰਭ ਵਿਚ "ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ" ਪ੍ਰਕਾਸ਼ਿਤ ਕੀਤਾ ਜਾ ਰਿਹਾ ਹੈ। ਸੰਪੂਰਨ ਬੀੜ ਭਾਵੇਂ ਦੋ ਜਿਲਦਾਂ ਜਾਂ ਬਹੁਤੇ ਹਿੱਸਿਆਂ ਵਿਚ ਹੋਵੇ। ਇਸ ਤੋਂ ਇਹ ਸਪੱਸ਼ਟ ਹੈ ਕਿ ਜੇ ਇਹ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ—ਭਾਵ ਪਹਿਲੇ ਸਤਿਗੁਰੂਆਂ ਦੀ ਰਚਨਾ ਹੈ ਤਾਂ ਇਸ ਤੋਂ ਬਾਅਦ ਦੀ ਵੀ ਕੋਈ ਰਚਨਾ ਹੈ। ਉਹ ਕੇਹੜੀ ਹੈ ? ਉਹ ਹੈ ਦਸਮ ਗ੍ਰੰਥ; ਜਿਸ ਨੂੰ ਹੁਣ ਤੋਂ ਕੁਝ ਸਾਲ ਪਹਿਲਾਂ ਤੱਕ ਦਸਮ ਸ੍ਰੀ ਗੁਰੂ ਗ੍ਰੰਥ ਸਾਹਿਬ ਲਿਖਿਆ ਜਾਂਦਾ ਸੀ। ਪਰ ਸਿੰਘ ਸਭਾ ਲਹਿਰ ਸਮੇਂ ਦੋਹਾਂ ਗ੍ਰੰਥਾਂ ਬਾਰੇ ਵਖਰੀ ਵਖਰੀ ਧਾਰਨਾ ਬਣਾਈ ਗਈ ਜੋ ਕਿ ਇਸੇ ਗੱਲ ਦਾ ਸਬੂਤ ਹੈ ਕਿ ਮਨ ਮਰਜ਼ੀ ਮੁਤਾਬਕ ਅਰਥ ਕਰਨ ਨਾਲ ਜੋ ਚੰਗਾ ਲਗੇ ਮੰਨਣ ਦੀ ਸਹੂਲਤ ਰਹਿੰਦੀ ਹੈ । ਸਤਿਗੁਰੂ ਦਾ ਕੁੰਡਾ ਗਰਦਨ ਉਪਰ ਹੋਵੇ ਤਾਂ ਮਨ ਮਰਜ਼ੀ ਚਲ ਨਹੀਂ ਸਕਦੀ।

ਹਜ਼ੂਰ ਸਾਹਿਬ ਵਿਚ ਅਜੇ ਵੀ ਇਹ ਮਰਯਾਦਾ ਹੈ ਕਿ ਓਥੇ ਤਿੰਨ ਬੀੜਾਂ ਸ੍ਰੀ ਆਦਿ ਗ੍ਰੰਥ ਦੀਆਂ ਅਤੇ ਦੋ ਬੀੜਾਂ ਸ੍ਰੀ ਦਸਮ ਗ੍ਰੰਥ ਦੀਆਂ ਦਾ ਪ੍ਰਕਾਸ਼ ਕੀਤਾ ਜਾਂਦਾ ਹੈ, ਪਰ ਕੁਝ ਸਮਾਂ ਪਹਿਲਾਂ ਦੋਹਾਂ ਗ੍ਰੰਥਾਂ ਦਾ ਸਤਿਕਾਰ ਬਰਾਬਰ ਦਾ ਸੀ। ਅੰਗਰੇਜ਼ ਇਤਿਹਾਸਕਾਰ ਮੈਲਕਾਲਮ ਨੇ 'ਸਕੈੱਚ ਆਫ਼ ਦਾ ਸਿੱਖਸ' ਨਾਮੀ ਆਪਣੀ ਪੁਸਤਕ ਵਿਚ ਸਿੱਖਾਂ ਦੇ ਇਕ ਖ਼ਾਸ ਸਮੇਂ ਬਾਰੇ ਲਿਖਦਿਆਂ ਇਸ ਗੱਲ ਦਾ ਜ਼ਿਕਰ ਕੀਤਾ ਹੈ। ਜਦੋਂ ਕੁਝ ਸਿੱਖ ਬਹਿ ਕੇ ਗੁਰਮਤਾ ਕਰਦੇ ਸਨ, ਸਾਰੇ ਮੁਖੀ ਸਿੱਖ ਇਕੱਠੇ ਹੁੰਦੇ ਤੇ ਉਸ ਵੇਲੇ ਆਪਣੇ ਪਰਸਪਰ ਵਿਰੋਧ ਭੁਲਾ ਕੇ ਧਰਮ ਦੀ ਉੱਨਤੀ ਬਾਰੇ ਸੋਚਦੇ ਸਨ — ਉਸ ਵੇਲੇ ਓਥੇ ਸ੍ਰੀ ਆਦਿ ਅਤੇ ਸ੍ਰੀ ਦਸਮ ਗ੍ਰੰਥ ਦੀਆਂ ਬੀੜਾਂ ਲਿਆਂਦੀਆਂ ਜਾਂਦੀਆਂ ਸਨ । ਉਹ ਸਾਰੇ ਸਤਿਕਾਰ ਵਜੋਂ ਉਠ ਕੇ ਖੜੋ ਜਾਂਦੇ ਤੇ ਇਨ੍ਹਾਂ ਦੋਹਾਂ ਗ੍ਰੰਥ ਸਾਹਿਬਾਂ ਦੇ ਸਾਹਮਣੇ ਸੀਸ ਨਿਵਾਉਂਦੇ ਸਨ।

ਮੈਲਕਾਲਮ ਨੇ ਇਹ ਗੱਲ ਓਦੋਂ ਹੀ ਲਿਖੀ ਹੈ ਜਦੋਂ ਅਜੇ ਸ੍ਰੀ ਆਦਿ ਗ੍ਰੰਥ ਨੂੰ ਗੁਰਿਆਈ ਦੇਣ ਦੀ ਗੱਲ ਨਹੀਂ ਸੀ ਚਲੀ । ਮੈਲਕਾਲਮ ਨੇ ਓਦੋਂ ਦਸਮ ਗ੍ਰੰਥ ਨੂੰ "ਦਸਮ ਪਾਤਸ਼ਾਹ ਕਾ ਗ੍ਰੰਥ ਲਿਖਿਆ ਹੈ।"

# ਕੜਾਹ ਪ੍ਰਸ਼ਾਦ

ਮੈਲਕਾਲਮ ਨੇ ਕੜਾਹ ਪ੍ਰਸ਼ਾਦ ਬਾਰੇ ਵੀ ਕੁਝ ਤਤ ਦਿਤੇ ਹਨ, ਤੇ ਉਹ ਓਸੇ ਮਰਯਾਦਾ ਵਲ ਸੰਕੇਤ ਕਰਦੇ ਹਨ, ਜਿਸ ਦੀ ਪਾਲਨਾ ਅਸੀਂ ਨਾਮਧਾਰੀ ਅੱਜ ਵੀ ਕਰ ਰਹੇ ਹਾਂ। ਉਸ ਨੇ ਲਿਖਿਆ ਹੈ : "ਫਿਰ ਕੜਾਹ ਪ੍ਰਸ਼ਾਦ ਆਉਂਦਾ ਹੈ। ਸਿੱਖ ਸਤਿਕਾਰ ਵਜੋਂ ਉਠ ਕੇ ਖਲੋ ਜਾਂਦੇ, ਜੈਕਾਰਾ ਛਡਦੇ ਤੇ ਸੀਸ ਨਿਵਾਉਂਦੇ ਹਨ।" ਭਾਈ ਸਾਹਿਬ ਭਾਈ ਕਾਹਨ ਸਿੰਘ ਜੀ ਨੇ ਵੀ ਮਹਾਨ ਕੋਸ਼ ਵਿਚ ਏਹੋ ਹਵਾਲਾ ਦਿਤਾ ਹੈ। ਅਸੀਂ ਅਜ ਵੀ ਕੜਾਹ ਪ੍ਰਸ਼ਾਦ ਬਾਰੇ ਉਸੇ ਮਰਯਾਦਾ ਦੇ ਧਾਰਨੀ ਹਾਂ ਜਿਹੜੀ ਪਰੰਪਰਾ ਤੋਂ ਚਲੀ ਆ ਰਹੀ ਹੈ।

# ਗੁਰਮੰਤ੍ਰ ਜਾਂ ਨਾਮ

"ਘਟ ਘਟ ਪੂਰ ਰਹੇ ਸੁਖ ਸਾਗਰ ਭੈ ਭੰਜਨ ਮੇਰੇ ਪ੍ਰਾਨ।
ਮਨਹਿ ਪ੍ਰਕਾਸ ਭਇਓ ਭਰਮ ਨਾਠਿਓ ਮੰਤ੍ਰ ਦੀਓ ਗੁਰ ਕਾਨ॥"

ਗੁਰ ਮੰਤ੍ਰ ਜਾ ਨਾਮ ਬਾਰੇ ਸ੍ਰੀ ਆਦਿ ਗ੍ਰੰਥ ਦੀ ਉਪਰੋਕਤ ਬਾਣੀ ਕੋਈ ਭੁਲੇਖਾ ਨਹੀਂ ਰਹਿਣ ਦਿੰਦੀ ਅਤੇ ਏਹੋ ਹੀ ਗੁਰ ਮਰਯਾਦਾ ਹੈ। ਅਸੀਂ ਨਾਮਧਾਰੀ ਏਸੇ ਮਰਯਾਦਾ ਦੇ ਧਾਰਨੀ ਹਾਂ ਕਿਉਂਕਿ ਅਸੀਂ ਗੁਰੂ ਵਾਲੇ ਹਾਂ। ਸਾਡੇ ਵਿਚ ਗੁਰ ਮੰਤ੍ਰ ਜਾਂ ਨਾਮ ਕੰਨ ਵਿਚ ਹੀ ਦਿਤਾ ਜਾਂਦਾ ਹੈ ਅਤੇ ਮੂੰਹ ਵਿਚ ਜਪਿਆ ਜਾਂਦਾ ਹੈ। ਅਸੀਂ ਨਾਮਧਾਰੀ ਇਸ ਮਰਯਾਦਾ ਦੇ ਪੱਕੇ ਧਾਰਨੀ ਹਾਂ ਕਿ ਗੁਰਮੰਤ੍ਰ ਲੈਣਾ ਸਿੱਖ ਵਾਸਤੇ ਪਹਿਲਾ ਕਰਤੱਵਯ ਹੈ। ਜੋ ਪੁਰਸ਼ ਇਹ ਨਹੀਂ ਲੈਂਦਾ ਗੁਰਬਾਣੀ ਵਿਚ ਉਸ ਨੂੰ ਪਸ਼ੂ ਜੂਨਾਂ ਨਾਲੋਂ ਵੀ ਨਖਿਧ ਮੰਨਿਆ ਗਿਆ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸਹਸਕ੍ਰਿਤੀ ਸਲੋਕਾਂ ਵਿਚ ਲਿਖਿਆ ਹੈ :

"ਗੁਰਮੰਤ੍ਰ ਹੀਣਸਯ ਜੋ ਪ੍ਰਾਣੀ ਧ੍ਰਿਗੰਤ ਜਨਮ ਭ੍ਰਸਟਣਹਿ।
ਕੂਕਰਹਿ ਸੂਕਰਹਿ ਗਰਧਬਹਿ ਕਾਕਹਿ ਸਰਪਨਹਿ ਤੁਲਿ ਖਲਹਿ॥"

ਪਰ ਜਿਨ੍ਹਾਂ ਨੇ ਸ੍ਰੀ ਆਦਿ ਗ੍ਰੰਥ ਸਾਹਿਬ ਨੂੰ ਦਸਾਂ ਗੁਰੂਆਂ ਦੀ ਦੇਹ ਆਖ ਕੇ ਤੇ ਸੱਚਾ ਸਤਿਗੁਰੂ ਮੰਨ ਕੇ ਵੀ ਉਸ ਵਿਚ ਲਿਖੇ ਸੱਚ ਨੂੰ ਸੱਚ ਨਹੀਂ ਮੰਨਣਾ, ਉਨ੍ਹਾਂ ਨੂੰ ਕੋਈ ਕੀ ਆਖੇ ? ਜਦੋਂ ਸਤਿਗੁਰੂ ਰਾਮ ਸਿੰਘ ਜੀ ਆਪਣੇ ਪਰਚਾਰ ਦੌਰੇ ਸਮੇਂ ਸ੍ਰੀ ਅੰਮ੍ਰਿਤਸਰ ਗਏ ਤਾਂ ਅਕਾਲ ਤਖ਼ਤ ਦੇ ਪੁਜਾਰੀਆਂ ਨੇ — (ਜੋ ਕਿ ਉਸ ਸਮੇਂ

ਦੀ ਅੰਗਰੇਜ਼ ਹਕੂਮਤ ਦੀ ਕਠ-ਪੁਤਲੀ ਬਣੇ ਹੋਏ ਸਨ) ਅਕਾਲ ਤਖ਼ਤ ਤੋਂ ਇਕ ਫ਼ਰਮਾਨ ਜਾਰੀ ਕਰ ਦਿਤਾ ਤੇ ਗਸ਼ਤੀ ਚਿੱਠੀ ਰਾਹੀਂ ਸਾਰੇ ਤਖ਼ਤਾਂ ਨੂੰ ਭੇਜਿਆ ਕਿ ਨਾਮਧਾਰੀ ਕੰਨ ਵਿਚ ਮੁਸਲਮਾਨੀ ਕਲਾਮ ਸੁਣਾਉਂਦੇ ਤੇ ਪੜ੍ਹਦੇ ਹਨ, ਇਸ ਲਈ ਇਨ੍ਹਾਂ ਨੂੰ ਤਖ਼ਤਾਂ ਤੇ ਨਾ ਚੜ੍ਹਨ ਦਿਤਾ ਜਾਵੇ । ਉਨ੍ਹਾਂ ਨੇ ਕੂਕਿਆਂ ਜਾਂ ਨਾਮਧਾਰੀਆਂ ਵੱਲੋਂ ਨਾਮ ਅਥਵਾ ਗੁਰਮੰਤ੍ਰ ਲੈਣ ਦੇਣ ਬਾਰੇ ਏਹ ਮਖ਼ੌਲ ਵੀ ਚਲਾ ਦਿਤਾ :

"ਕੰਨਾ ਮੁੰਨਾ ਕੁਰਰਰ, ਤੂੰ ਮੇਰਾ ਚੇਲਾ ਮੈਂ ਤੇਰਾ ਗੁਰਰਰ" ।

ਕੰਨ ਵਿਚ ਨਾਮ ਦੀ ਮਰਯਾਦਾ ਗੁਰੂ ਨਾਨਕ ਨੇ ਹੀ ਚਲਾਈ ਹੈ ਕੋਈ ਮੰਨੇ ਜਾਂ ਨਾ ਮੰਨੇ — ਅਸੀਂ ਮੰਨਦੇ ਹਾਂ :

"ਹਮਰੇ ਜਗਜੀਵਨ ਹਰ ਪ੍ਰਾਨ ।
ਹਰਿ ਉਤਮ ਰਿਦ ਅੰਤਰਿ ਭਾਇਓ ਗੁਰ ਮੰਤ ਦੀਓ ਹਰਿ ਕਾਨ ॥"

(ਪ੍ਰਭਾਤੀ ਮਹਲਾ ੪ ਪੰਨਾ ੧੩੩੫)

## ਨਾਮਧਾਰੀ ਮਸਤਾਨੇ

ਕੂਕੇ ਬਾਣੀ ਦੇ ਸ਼ਬਦ ਦੀ ਧੁਨ ਸੁਣ ਕੇ ਜਾਂ ਨਾਮ ਦੇ ਰੰਗ ਵਿਚ ਰੰਗੇ ਜਾ ਕੇ ਮਸਤਾਨੇ ਹੋ ਜਾਂਦੇ ਹਨ । ਬੇਸ਼ਕ ਸਮੇਂ ਦੇ ਪ੍ਰਭਾਵ ਕਾਰਨ ਅਜ ਕਲ੍ਹ ਓਨੇ ਨਹੀਂ ਹੁੰਦੇ, ਪਰ ਫਿਰ ਵੀ ਹੁੰਦੇ ਹਨ) ਇਸ ਬਾਰੇ ਵੀ "ਗ੍ਰੰਥ ਗੁਰੂ" ਦੇ ਦਾਅਵੇਦਾਰਾਂ ਨੇ ਅਨੇਕਾਂ ਗੱਲਾਂ ਉਡਾਈਆਂ । ਮਜ਼ਾਕ ਕੀਤੇ ਤੇ ਇਹ ਵੀ ਕਿਹਾ ਕਿ ਨਾਮਧਾਰੀਆਂ ਨੂੰ ਮੁਸਲਮਾਨਾਂ ਵਾਂਗ "ਹਾਲ" ਪੈ ਜਾਂਦਾ ਹੈ।

ਪਰ ਗੱਲ ਏਥੇ ਵੀ ਓਹੋ ਹੀ ਹੈ — ਸੱਚ ਨੂੰ ਸੱਚ ਨ ਮੰਨਣ ਦੀ।

ਅਸਲ ਵਿਚ ਮਸਤੀ ਦੇ ਇਸ ਰੰਗ ਦੀ ਦੇਣ ਵੀ ਸਤਿਗੁਰੂ ਨਾਨਕ ਵਲੋਂ ਹੀ ਦਿਤੀ ਗਈ ਹੈ । ਗੁਰੂ ਨਾਨਕ ਦੇਵ ਜੀ ਨੂੰ ਮਸਤੀ ਦੀ ਦਸ਼ਾ ਵਿਚ ਵੇਖ ਕੇ ਹੀ ਕਿਸੇ ਨੇ ਬੇਤਾਲਾ ਆਖਿਆ ਸੀ :

"ਕੋਈ ਆਖੇ ਭੂਤਨਾ ਕੋ ਕਹੈ ਬੇਤਾਲਾ ।
ਕੋਈ ਆਖੈ ਆਦਮੀ ਨਾਨਕ ਵੇਚਾਰਾ ।
ਭਇਆ ਦੇਵਾਨਾ ਸਾਹ ਕਾ ਨਾਨਕ ਬਉਰਾਨਾ ॥"

ਜੇਹੜੇ ਸੱਚੇ ਦਿਲੋਂ ਨਾਮ ਜਪਦੇ ਨੇ ਤੇ ਲਿਵਲੀਨ ਹੋ ਜਾਂਦੇ ਨੇ ਉਹ ਮਸਤਾਨੇ ਵੀ ਹੁੰਦੇ ਨੇ, ਪਰ ਜਿਨ੍ਹਾਂ ਨੇ "ਨਾਮ" ਨੂੰ ਹੀ ਮਖ਼ੌਲ ਨਾਲ "ਕੰਨਾ ਮੰਨਾ ਕੂਰਰ", ਆਖਣਾ ਹੈ ਉਨ੍ਹਾਂ ਨੇ ਮਸਤੀ ਨੂੰ ਕੀ ਸਮਝਨਾ ਏ ਤੇ ਮਸਤਾਨੇ ਕੀ ਹੋਣਾ ਹੈ ?

## ਪਹਿਰਾਵਾ

ਸਾਡੇ ਪਹਿਰਾਵੇ ਨੂੰ ਵੇਖ ਕੇ ਕਈ ਲੋਕ ਕਈ ਤਰ੍ਹਾਂ ਦੀਆਂ ਗੱਲਾਂ ਕਰਦੇ ਨੇ। ਪਰ ਸਾਨੂੰ ਇਸ ਪਹਿਰਾਵੇ ਉਤੇ ਮਾਣ ਹੈ ਕਿਉਂਕਿ ਇਹ ਗੁਰ ਸਿੱਖੀ ਦੀ ਪਰੰਪਰਾ ਤੇ ਮਰਯਾਦਾ ਨੂੰ ਦਰਸਾਉਂਦਾ ਹੈ । ਪਰਸਿੱਧ ਇਤਿਹਾਸਕਾਰ ਸਰਦਾਰ ਨਾਹਰ ਸਿੰਘ ਐਮ. ਏ. ਨੇ ਇਕ ਜਗ੍ਹਾ ਇਸ ਭਾਵ ਦਾ ਕੁਝ ਲਿਖਿਆ ਹੈ ਕਿ ਗੁਰੂ ਨਾਨਕ ਤੋਂ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਤੱਕ ਛੋਟੀਆਂ ਮੋਟੀਆਂ ਤਬਦੀਲੀਆਂ ਤਾਂ ਕਈ ਹੁੰਦੀਆਂ ਰਹੀਆਂ, ਪਰ ਗੁਰੂ ਗੋਬਿੰਦ ਸਿੰਘ ਜੀ ਤੋਂ ਬਾਅਦ ਬਹੁਤ ਵੱਡੀਆਂ ਤਬਦੀਲੀਆਂ ਹੋਈਆਂ । ਫਿਰ ਵੀ ਜੋ ਸਿੱਖੀ ਤੇ ਮਰਯਾਦਾ ਗੁਰੂ ਗੋਬਿੰਦ ਸਿੰਘ ਜੀ ਤੱਕ ਬਿਨਾਂ ਕਿਸੇ ਤਬਦੀਲੀ ਤੋਂ ਚਲੀ ਆ ਰਹੀ ਸੀ, ਉਹ ਜਿਉਂ ਦੀ ਤਿਉਂ ਜੇ ਕਿਤੇ ਕਾਇਮ ਰਹੀ ਹੈ ਤਾਂ ਨਾਮਧਾਰੀ ਸੰਸਥਾ ਵਿਚ ਹੀ । ਉਸ ਸਮੇਂ ਦੀ ਮਰਯਾਦਾ, ਵਿਚਾਰ ਤੇ ਪਹਿਰਾਵਾ ਸਭ ਉਸੇ ਤਰ੍ਹਾਂ ਦਾ ਹੈ।

ਅਜ ਵੀ ਪੁਰਾਣੇ ਸਿੱਖਾਂ ਸੂਰਮਿਆਂ ਤੇ ਸੰਤਾਂ ਦੀਆਂ ਤਸਵੀਰਾਂ ਕਈ ਉਹਨਾਂ ਗੁਰਦਵਾਰਿਆਂ ਵਿਚ ਲਗੀਆਂ ਮਿਲ ਜਾਂਦੀਆਂ ਨੇ ਜਿਨ੍ਹਾਂ ਵਿਚ ਨਾਮਧਾਰੀ ਕਦੇ ਗਏ ਨਹੀਂ। ਉਹਨਾਂ ਤਸਵੀਰਾਂ ਵਿਚ ਦਿਖਾਏ ਗਏ ਵਿਅਕਤੀਆਂ ਦੇ ਪਹਿਰਾਵੇ ਅਤੇ ਨਾਮਧਾਰੀਆਂ ਦੇ ਪਹਿਰਾਵੇ ਨੂੰ ਵੇਖੋ, ਤਾਂ ਤੁਹਾਨੂੰ ਕੋਈ ਫ਼ਰਕ ਨਹੀਂ ਦਿਸੇਗਾ। ਬਿਲਕੁਲ ਇਕੋ ਪਹਿਰਾਵਾ ਹੈ।

ਗੁਰੂ ਸ਼ਬਦ ਰਤਨਾਕਰ (ਮਹਾਨ ਕੋਸ਼ ਦੇ ਕਰਤਾ ਭਾਈ ਸਾਹਿਬ ਭਾਈ ਕਾਨ੍ਹ ਸਿੰਘ ਜੀ ਤਾਂ ਨਾਮਧਾਰੀ ਨਹੀਂ ਸਨ। ਪਰ ਉਹਨਾਂ ਦੇ ਜੀਵਨੀ ਕਾਰ ਨੇ ਮਹਾਨ ਕੋਸ਼ ਵਿਚ ਉਹਨਾਂ ਦੀਆਂ ਦੋ ਤਰ੍ਹਾਂ ਦੀਆਂ ਤਸਵੀਰਾਂ ਛਾਪੀਆਂ ਨੇ। ਇਕ ਤਸਵੀਰ ਹੇਠ (ਜਿਸ ਉਪਰ ਭਾਈ ਸਾਹਿਬ ਹੂ-ਬ-ਹੂ ਨਾਮਧਾਰੀਆਂ ਵਰਗੇ ਪਹਿਰਾਵੇ ਵਿਚ ਹਨ)। ਲਿਖਿਆ ਹੈ ਭਾਈ ਸਾਹਿਬ ਗੁਰਮੁਖੀ ਦਸਤਾਰੇ ਵਿਚ।

ਜਿਹੜੀ ਤਸਵੀਰ ਦਾ ਦਸਤਾਰਾ ਸਾਡੇ ਜਿਹਾ ਨਹੀਂ ਉਸ ਨੂੰ ਕੀ ਕਹਿਣਾ ਹੈ। ਇਹ ਤਾਂ ਓਹੀ ਜਾਨਣ ਜਿਨ੍ਹਾਂ ਨੇ ਉਹ ਦਸਤਾਰਾ ਚਲਾਇਆ ਹੈ। ਸਾਨੂੰ ਆਪਣੇ ਦਸਤਾਰੇ ਤੇ ਪਹਿਰਾਵੇ ਉਪਰ ਮਾਣ ਹੈ ਕਿਉਂਕਿ ਇਹ ਗੁਰਮੁਖੀ ਹੈ, ਮਨਮੁਖੀ ਜਾਂ ਬੇ-ਮੁਖੀ ਨਹੀਂ।

# ਸਣ ਕੇਸੀਂ ਇਸ਼ਨਾਨ

ਨਾਮਧਾਰੀਆਂ ਵਿਚ ਅੰਮ੍ਰਿਤ ਵੇਲੇ ਸਣ-ਕੇਸੀਂ ਇਸ਼ਨਾਨ ਕਰਨ ਦੀ ਮਰਯਾਦਾ ਹੈ। ਇਸ ਮਰਯਾਦਾ ਦਾ ਧਾਰਨੀ ਹੋਣਾ ਸਿੱਖ ਲਈ ਜ਼ਰੂਰੀ ਹੈ । ਕਿਉਂਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਮਾਝ ਰਾਗ ਦੀ ਵਾਰ ਵਿਚ ਲਿਖਿਆ ਹੈ। "ਮੁਇਆਂ ਜੀਵਦਿਆਂ ਗਤਿ ਹੋਵੈ ਜਾ ਸਿਰ ਪਾਈਐ ਪਾਣੀ।" ਜਿਨ੍ਹਾਂ ਨੂੰ ਏਹ ਮਰਯਾਦਾ ਪਸੰਦ ਨਹੀਂ, ਸ੍ਰੀ ਗੁਰੂ ਜੀ ਨੇ ਓਨਾਂ ਬਾਰੇ ਵੀ ਅਗਲੀ ਤੁਕ ਵਿਚ ਲਿਖ ਦਿਤਾ ਹੈ। "ਨਾਨਕ ਸਿਰ ਖੁਥੇ ਸੈਤਾਨੀ ਏਨਾ ਗਲ ਨ ਭਾਣੀ" ਪਹਿਲਾਂ ਏਹ ਮਰਯਾਦਾ ਸਾਰੇ ਸਿੱਖਾਂ ਵਿਚ ਹੀ ਸੀ। ਇਕ ਸਮਾਂ ਸੀ ਜਦੋਂ ਅੰਮ੍ਰਿਤਸਰ ਦੇ ਸਰੋਵਰ ਦੇ ਕੰਢੇ ਨਿਹੰਗ ਸਿੰਘ ਸਲੋਤਰ ਫੜ ਕੇ ਖਲੋਂਦੇ ਸਨ, ਜੇ ਕੋਈ ਸਰੋਵਰ ਵਿਚ ਇਸ਼ਨਾਨ ਕਰਨ ਗਿਆ ਕੇਸਾਂ ਸਮੇਤ ਚੁਭੀ ਨਾ ਲਾਉਂਦਾ ਤਾਂ ਆਖਦੇ ਸਨ : "ਓਏ ਕੱਚਿਆ ਪਿੱਲਿਆ ਤੂੰ ਕੇਸਾਂ ਵਿਚ ਜਲ ਕਿਉਂ ਨਹੀਂ ਪਾਇਆ।"

# ਕੀਰਤਨ ਤੇ ਚੌਰ

ਕੁਝ ਲੋਕ ਪੁੱਛਦੇ ਨੇ ਨਾਮਧਾਰੀ ਸਤਿਗੁਰੂ ਦੀਵਾਨ ਵਿਚ ਚੌਰ ਕਿਉਂ ਕਰਵਾਉਂਦੇ ਨੇ। ਕੁਝ ਲੋਕ ਗੁਰਬਾਣੀ ਨੂੰ ਰਾਗਾਂ ਵਿਚ ਗਾਉਣ ਤੋਂ ਪਰੇਸ਼ਾਨ ਹੋ ਜਾਂਦੇ ਨੇ। ਅਸੀਂ ਜਿਵੇਂ ਕਿ ਹਰ ਕਿਸੇ ਨੂੰ ਪਤਾ ਹੈ। ਦੇਹਧਾਰੀ ਸਤਿਗੁਰੂ ਨੂੰ ਮੰਨਣ ਵਾਲੇ ਹਾਂ ਤੇ ਦੇਹ-ਧਾਰੀ ਸਤਿਗੁਰੂ ਲਈ ਚੌਰ ਦੀ ਪਰੰਪਰਾ ਵੀ ਸਤਿਗੁਰੂ ਨਾਨਕ ਨੇ ਹੀ ਚਲਾਈ ਹੈ। ਇਹੋ ਹੀ ਮਰਯਾਦਾ ਹੈ।

ਹੁਣ ਤੇ ਸਤਿਗੁਰੂ ਨਾਨਕ ਦੇਵ ਜੀ ਦੀਆਂ ਤਸਵੀਰਾਂ ਵੀ ਬਦਲ ਗਈਆਂ ਨੇ। ਹੁਣ ਨਵੀਆਂ ਤਸਵੀਰਾਂ ਵਿਚ ਆਮ ਤੌਰ ਤੇ ਸਤਿਗੁਰੂ ਨਾਨਕ ਦੇਵ ਇਕੱਲੇ ਹੀ ਵਿਖਾਏ ਜਾਂਦੇ ਨੇ ਅਤੇ ਸਿਰ ਉਪਰ ਦਸਤਾਰ ਵੀ ਸਿੰਘ ਸਭਾਈ ਢੰਗ ਦੀ ਸਜਾ ਦਿਤੀ ਜਾਂਦੀ ਹੈ। ਪਰ ਬਹੁਤ ਲੋਕ ਜਾਣਦੇ ਨੇ ਕਿ ਪਹਿਲਾਂ ਸਤਿਗੁਰੂ ਨਾਨਕ ਦੇਵ ਜੀ ਦੀ ਇਕੱਲਿਆਂ ਦੀ ਕੋਈ ਤਸਵੀਰ ਨਹੀਂ ਸੀ ਮਿਲਦੀ। ਹਮੇਸ਼ਾ ਬਾਲਾ ਤੇ ਮਰਦਾਨਾ ਨਾਲ ਹੁੰਦੇ ਸਨ। ਬਾਲਾ ਚੌਰ ਕਰਦਾ ਵਿਖਾਇਆ ਜਾਂਦਾ ਸੀ ਅਤੇ ਮਰਦਾਨਾ ਰਬਾਬ ਵਜਾਉਂਦਾ।

ਦੇਹਧਾਰੀ ਗੁਰੂ ਦੀ ਪਰੰਪਰਾ ਦੇ ਵਿਰੋਧੀਆਂ ਨੇ ਸ਼ਾਇਦ ਗਿਣੀ ਮਿਥੀ ਗੋਂਦ ਨਾਲ ਹੀ ਤਸਵੀਰਾਂ ਵਿਚ ਸਤਿਗੁਰੂ ਨਾਨਕ ਨੂੰ ਇਕੱਲਿਆਂ ਕਰ ਦਿਤਾ ਹੈ ਤੇ ਉਹ ਦਸਤਾਰ

ਵਲੋਂ ਵੀ ਮਾਡਰਨ ਲਗਣ ਲੱਗ ਪਏ ਨੇ। ਬਾਲੇ ਮਰਦਾਨੇ ਨੂੰ ਉਹਨਾਂ ਦੇ ਸੰਗ ਤੋਂ ਅਲੱਗ ਕਰ ਕੇ ਚੌਰ ਤੇ ਸੰਗੀਤ ਨੂੰ ਵੀ ਹੌਲੀ ਹੌਲੀ ਅਲੋਪ ਕਰਨ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ।

ਪਰ ਅਸੀਂ ਨਾਮਧਾਰੀ ਉਸ ਮਰਯਾਦਾ ਨੂੰ ਉਸੇ ਤਰ੍ਹਾਂ ਹੀ ਮੰਨਦੇ ਹਾਂ। ਸਤਿਗੁਰਾਂ ਨੂੰ ਚੌਰ ਕੀਤਾ ਜਾਂਦਾ ਹੈ ਅਤੇ ਗੁਰਬਾਣੀ ਨੂੰ ਪੱਕੇ ਸ਼ਾਸਤਰੀ ਰਾਗਾਂ ਵਿਚ ਹੀ ਗਾਇਆ ਜਾਂਦਾ ਹੈ। ਗ਼ੈਰ ਨਾਮਧਾਰੀਆਂ ਵਿਚ ਅੱਜ ਕਲ੍ਹ ਗੁਰਬਾਣੀ ਦਾ ਕੀਰਤਨ ਸਿੱਧੀਆਂ ਜਾਂ ਫ਼ਿਲਮੀ ਰੀਤਾਂ ਵਿਚ ਪ੍ਰਚੱਲਤ ਹੋ ਗਿਆ ਏ ਤੇ ਇਸ ਬਾਰੇ ਕਿਸੇ ਨੂੰ ਕੋਈ ਚਿੰਤਾ ਨਹੀਂ ਕਿ ਰਾਗ ਦੀ ਜਿਹੜੀ ਪਰੰਪਰਾ ਸ੍ਰੀ ਆਦਿ ਗ੍ਰੰਥ ਸਾਹਿਬ ਵਿਚ ਵਰਨਿਤ ਹੈ· ਉਸ ਦੀ ਉਲੰਘਣਾ ਹੋ ਰਹੀ ਹੈ।

ਸਾਨੂੰ ਇਸ ਗਲ ਉਪਰ ਵੀ ਮਾਣ ਹੈ ਕਿ ਗੁਰਬਾਣੀ ਨੂੰ ਸ਼ਾਸਤਰੀ ਸੰਗੀਤ ਵਿਚ ਗਾਉਣ ਦੀ ਜਿਹੜੀ ਮਰਯਾਦਾ ਸਤਿਗੁਰੂ ਨਾਨਕ ਨੇ ਤੋਰੀ ਅਤੇ ਸਤਿਗੁਰੂ ਅਰਜਨ ਦੇਵ ਜੀ ਨੇ ਜਿਸ ਨੂੰ ਪਰਪੱਕ ਕੀਤਾ ਅਸੀਂ ਉਸ ਉਪਰ ਪੂਰੀ ਤਰ੍ਹਾਂ ਕਾਇਮ ਹਾਂ ਤੇ ਗੁਰਮਤ ਸੰਗੀਤ ਨੂੰ ਗਾਉਣ ਅਤੇ ਸੰਭਾਲਣ ਲਈ ਜੋ ਕੁਝ ਵਧ ਤੋਂ ਵਧ ਹੋ ਸਕਦਾ ਹੈ, ਉਹ ਕਰਦੇ ਹਾਂ।

## ਹਵਨ ਯੱਗ ਤੇ ਗਊ ਰੱਖਿਆ

ਅਸੀਂ ਹਵਨ ਯੱਗ ਕਰਦੇ ਹਾਂ। ਨਵੀਂ ਮਰਯਾਦਾ ਵਾਲੇ ਸਿੰਘ ਕਹਿੰਦੇ ਨੇ ਕਿ ਇਹ ਹਿੰਦੂਆਂ ਦੀ ਰੀਤ ਹੈ। ਗਊ ਰੱਖਿਆ ਦਾ ਸਵਾਲ ਵੀ ਹਿੰਦੂਆਂ ਨਾਲ ਸੰਬੰਧਤ ਹੈ।

ਸਾਡੇ ਲਈ ਇਹ ਸਵਾਲ ਕੋਈ ਮਹਾਨਤਾ ਨਹੀਂ ਰਖਦਾ ਕਿ ਅਹਿ ਹਿੰਦੂ ਰੀਤ ਹੈ ਤੇ ਔਹ ਸਿੱਖ ਰੀਤ। ਸਤਿਗੁਰੂ ਨਾਨਕ ਪਰੰਪਰਾ ਦੇ ਸਾਰੇ ਸਤਿਗੁਰਾਂ ਦੀ ਬਾਣੀ ਤੇ ਆਚਰਨ ਵਿਚ ਬਹੁਤਾ ਕੁਝ ਉਹੋ ਹੈ ਜੋ ਪਰੰਪਰਾ ਦੋਂ ਸਾਡੇ ਦੇਸ਼ ਵਿਚ ਪ੍ਰਚੱਲਤ ਸੀ। ਕੋਈ ਉਸ ਨੂੰ ਹਿੰਦੂ ਵੀ ਆਖ ਸਕਦਾ ਹੈ, ਪਰ ਸਾਡੇ ਲਈ ਤਾਂ ਉਹ ਗੁਰਮਤ ਹੀ ਹੈ,

ਕਿਉਂਕਿ ਸਾਡੇ ਸਤਿਗੁਰਾਂ ਨੇ ਆਪਣੀ ਬਾਣੀ ਦਾ ਅਰੰਭ ਹੀ ਉਸ ੧ ਓ ਅੰਕਾਰ ਤੋਂ ਕੀਤਾ ਹੈ — ਜਿਹੜਾ ਸਾਡੇ ਦੇਸ਼ ਦੀ ਧਰਮ ਪਰੰਪਰਾ, ਵਿਚਾਰ ਤੇ ਮਰਯਾਦਾ ਦਾ ਪ੍ਰਤੀਕ ਹੈ। ਹਵਨ ਯੱਗ ਬਾਰੇ ਗਿਆਨੀ ਗਿਆਨ ਸਿੰਘ ਜੀ ਨਿਰਮਲੇ ਦਾ ਪੰਥ-

ਪ੍ਰਕਾਸ਼ ਗਵਾਹੀ ਦਿੰਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਹਵਨ ਕੀਤਾ ਅਤੇ ਆਪ ਤੋਂ ਬਾਅਦ ਸਿੱਖ ਵੀ ਹਵਨ ਯਗ ਕਰਦੇ ਰਹੇ। ਗਿਆਨੀ ਗਿਆਨ ਸਿੰਘ ਜੀ ਨੇ ਗੁਰੂ ਗੋਬਿੰਦ ਸਿੰਘ ਜੀ ਦੇ ਮੁਖੋਂ ਹੀ ਇਹ ਅਖਵਾਇਆ ਹੈ :

"ਇਹ ਤੋ ਧਰਮ ਹਮਾਰਾ ਸਾਰ।
ਕਰਤ ਰਹੇ ਨ੍ਰਿਪ ਮੁਨ ਅਵਤਾਰ।

ਇਹ ਤੋਂ ਹਮ ਭੀ ਕਰਨਾ ਚੈਹੈਂ।
ਯਾ ਤੇ ਸਭ ਸ੍ਰਿਸ਼ਟੀ ਸੁਖ ਪੈ ਹੈ।

ਇਕ ਤੋਂ ਹੈ ਦੁਰਭਿਖ ਅਤਿ ਭਾਰੀ।
ਹੈ ਪੜਿ ਰਿਹੋ ਨ ਬਰਸਤ ਬਾਰੀ।

ਦੂਸਰ ਭਾਰਤ ਵਰਸ਼ ਮੰਝਾਰੇ।
ਮਹਾਂ ਮਰੀ ਪੜ ਰਹੀ ਅਪਾਰੇ।

ਤ੍ਰਿਤੀਏ ਜੋ ਨਰ ਨਾਰੀ ਆਰਜ।
ਹੋਇ ਰਹੇ ਨਿਜ ਧਰਮੋਂ ਖ਼ਾਰਜ।

ਪਾਪ ਕੁਕਰਮਨ ਮੈਂ ਅਤਿ ਲਾਗੇ।
ਇਸੀ ਹੇਤ ਬਨ ਰਹੇ ਅਭਾਗੇ।

ਜਗ ਹੋਮ ਲੌ ਸੁਕ੍ਰਿਤ ਜੇ ਹੈ।
ਹਾਕਮ ਤੁਰਕ ਕਰਨ ਨਹੀਂ ਦੇ ਹੈ।

ਹਮ ਜਬ ਹਵਨ ਯਗ ਕਰਵੈਹੈਂ।
ਖ਼ੁਸ਼ ਹੋ ਘਨ ਜਲ ਬਹੁ ਬਰਸੈਹੈਂ।

ਦੁਰਭਿਖ ਨਸੇ ਅੰਨ ਬਹੁ ਥੈਹੈਂ।
ਸੁਕ੍ਰਿਤ ਸਭ ਕਰਨੇ ਲਗ ਜੈ ਹੈਂ।

ਨਸੈ ਅਵਿਦਿਆ ਵਿਦਿਆ ਐਹੈਂ।
ਸੂਰਬੀਰਤਾ ਦ੍ਰਿੜ੍ਹ ਪ੍ਰਗਟੈਹੈਂ।

ਵਰਨ ਆਸਰਮੀ ਜਨ ਹੈ ਜੇਤੇ।
ਕਾਇਰਤਾ ਕਰ ਪੂਰਨ ਤੇਤੇ।

ਉਨੈ ਹਵਨ ਕੀ ਪਵਨ ਲਗੈ ਜਬ।
ਸ਼ੇਰ ਬਘਿਆੜਨ ਹ੍ਵੈ ਹੈ ਸਭ।

ਸੂਰਬੀਰਤਾ ਉਰਮੈ ਜਗ ਹੈ ।
ਧਰਮ ਪੁਰਾਤਨ ਕਰਨੇ ਲਗ ਹੈ ।
ਪ੍ਰਭੁਤਾ ਦੇਹ ਅਰੋਗ ਕ੍ਰਾਂਤੀ ।
ਵਿਜਯ ਗਿਆਨ ਸੰਤਤ ਸੁਖਦਾਤੀ ।"

ਹਵਨ ਕਰਨ ਦੀ ਮਰਯਾਦਾ ਬਾਅਦ ਵਿਚ ਵੀ ਸਿੱਖਾਂ ਵਿਚ ਹੈ ਸੀ। ਹੁਣ ਨਾਮ-ਧਾਰੀਆਂ ਵਿਚ ਹੀ ਹੈ। ਪਰ ਦੂਜੇ ਸਿੱਖ ਇਸ ਨੂੰ ਹਿੰਦੂ ਮਰਯਾਦਾ ਆਖ ਕੇ ਆਪਣੇ ਆਪ ਨੂੰ ਇਸ ਤੋਂ ਵਖਰਾ ਦਸਦੇ ਹਨ। ਇਤਿਹਾਸ ਪੜ੍ਹਨ ਤੋਂ ਪਤਾ ਲਗਦਾ ਹੈ ਕਿ ਬੰਦਾ ਬਹਾਦਰ ਦੇ ਸਮੇਂ ਤੋਂ ਬਾਅਦ ਵੀ ਸਿੱਖਾਂ ਵਿਚ ਹਵਨ ਕਰਨ ਦੀ ਮਰਯਾਦਾ ਸੀ। ਗਿਆਨੀ ਗਿਆਨ ਸਿੰਘ ਜੀ ਪੰਥ ਪ੍ਰਕਾਸ਼ ਵਿਚ ਲਿਖਦੇ ਹਨ :

"ਕੀਰਤਨ ਕਥਾ ਪਾਠ ਗੁਰੂ ਗ੍ਰੰਥ ਜੀ ਕੇ ਥਾਟ,
ਜੋੜ ਮੇਲ ਠਾਟ ਰਾਖ ਕਾਠ ਮੇਲ ਠਾਨੀ ਤੇ ।
ਹੋਮ ਯਗ ਕਰਵਾਤੇ, ਪਰਸਾਦ ਬਟਵਾਤੇ,
ਰੌਣਕ ਰਖਾਤੇ ਗਾਤੇ ਸ਼ਬਦ ਜਬਾਨੀ ਥੇ।"

ਇਸੇ ਰੀਤੀ ਨੂੰ ਨਾਮਧਾਰੀਆਂ ਵਿਚ ਪ੍ਰਚੱਲਤ ਦੇਖ ਕੇ ਗਿਆਨੀ ਜੀ ਨੇ ਲਿਖਿਆ ਹੈ :

"ਹਵਨ ਕਰੈਹੈਂ ਭੋਗ ਗ੍ਰੰਥ ਜੀ ਕੇ ਪੈਹੈਂ..."

## ਗਊ ਰਖ਼ਸ਼ਾ

ਗਊ ਮਾਰਨੀ ਪਾਪ ਹੈ । ਇਹ ਸੰਕੇਤ ਆਦਿ ਗ੍ਰੰਥ ਸਾਹਿਬ ਵਿਚ ਵਾਰਾਂ ਤੋਂ ਵਧੀਕ ਸਲੋਕਾਂ ਵਿਚੋਂ ਮਿਲਦਾ ਹੈ।

"ਬ੍ਰਹਾਮਣ ਕੈਲੀਘਾਤ ਕੰਞਕਾ ਅਣਚਾਰੀ ਕਾ ਧਾਨ ।
ਫਿਟਕ ਫਿਟਕਾ ਕੋੜ ਬਦੀਆ ਸਦਾ ਸਦਾ ਅਭਿਮਾਨ।
ਪਾਹਿ ਏਤੇ ਜਾਹਿ ਵੀਸਰਿ ਨਾਨਕਾ ਇਕ ਨਾਮ ।"

(ਪੰਨਾ ੧੪੧੩)

ਸਿੱਖ ਇਤਿਹਾਸ ਦੇ ਵਖ ਵਖ ਲੇਖਕਾਂ ਦੇ ਲੇਖਾਂ ਵਿਚੋਂ ਇਹ ਸਪੱਸ਼ਟ ਹੁੰਦਾ ਹੈ ਕਿ ਸਿੱਖਾਂ ਵਿਚ ਗਊ ਹੱਤਿਆ ਵਿਰੋਧੀ ਭਾਵਨਾ ਚਿਰਾਂ ਤੋਂ ਚਲੀ ਆ ਰਹੀ ਹੈ ।

ਬੰਦੇ ਬਹਾਦਰ ਦੇ ਸਮੇਂ ਸਮਾਣੇ ਪਾਸ ਇਕ ਪਿੰਡ ਵਿਚ ਕੁਛ ਸਿੰਘ ਗਏ ਉਥੇ ਗਊ ਮਾਰੀ ਜਾ ਰਹੀ ਸੀ। ਸਿੰਘ ਬਰਦਾਸ਼ਤ ਨਾ ਕਰ ਸਕੇ, ਗਊ ਛੁਡਾਉਣ ਤੇ ਲੜਾਈ ਹੋਈ ਅਤੇ ਸਿੰਘ ਸ਼ਹੀਦ ਹੋਏ । ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ :

ਟੋਹੇ ਗ੍ਰਾਮ ਲਗਾਏ ਡੇਰੇ ।
ਗਏ ਸਿੰਘ ਕੁਛ ਗ੍ਰਾਮ ਮਝਾਰੀ ।
ਪਿਖੀ ਗਊ ਤੁਰਕੋਂ ਨੇ ਮਾਰੀ ।

ਜੋਸ਼ ਅਯੋ ਸਿੰਘਨ ਕੋ ਭਾਰੇ ।
ਖੈਂਚ ਕ੍ਰਿਪਾਨੋਂ ਉਨ ਪਰ ਪਰੇ ।

ਤੁਰਕ ਘਨੇ ਸਿੰਘ ਥੇ ਤ੍ਰੈ ਚਾਰ ।
ਮਰੇ ਸਿੰਘ ਤਹਿ ਅਨਕੈ ਮਾਰ ।

ਇਹ ਵੀ ਇਸ ਪਰੰਪਰਾ ਦਾ ਪ੍ਰਤੀਕ ਹੈ ਕਿ ਗਊ ਹੱਤਿਆ ਬਰਦਾਸ਼ਤ ਨਾ ਕਰਦੇ ਹੋਏ ਨਾਮਧਾਰੀ ਸਿੰਘ ਅੰਮ੍ਰਿਤਸਰ, ਰਾਇ ਕੋਟ, ਅਤੇ ਮਲੇਰ ਕੋਟਲੇ ਸ਼ਹੀਦ ਹੋਏ ।

## ਨਿਤ ਕਰਮ

ਨਾਮਧਾਰੀਆਂ ਦਾ ਨਿਤ-ਕਰਮ ਸਿੱਖੀ ਦੀ ਉਸ ਪਰੰਪਰਾ ਅਨੁਸਾਰ ਹੈ ਜੋ ਆਦਿ ਸ੍ਰੀ ਗ੍ਰੰਥ ਸਾਹਿਬ ਵਿਚ ਲਿਖੀ ਹੈ । ਗੁਰੂ ਰਾਮਦਾਸ ਸਾਹਿਬ ਨੇ ਇਸ ਦਾ ਵਰਨਣ ਗਉੜੀ ਦੀ ਵਾਰ ਵਿਚ ਇਉਂ ਕੀਤਾ ਹੈ :

"ਗੁਰ ਸਤਿਗੁਰ ਕਾ ਜੁ ਸਿਖ ਅਖਾਏ,
ਸੁ ਭਲਕੇ ਉਠਿ ਹਰਿ ਨਾਮੁ ਧਿਆਵੈ ।

ਉਦਮੁ ਕਰੇ ਭਲਕੇ ਪਰਭਾਤੀ,
ਇਸਨਾਨੁ ਕਰੇ ਅੰਮ੍ਰਿਤਸਰ ਨਾਵੈ ।

ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ,
ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ ।

ਫਿਰ ਚੜੈ ਦਿਵਸ ਗੁਰਬਾਣੀ ਗਾਵੈ,
ਬਹਿਦਿਆ ਉਠਦਿਆ ਹਰਿ ਨਾਮੁ ਧਿਆਵੈ ।

ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ,
ਸੋ ਗੁਰ ਸਿਖੁ ਗੁਰੂ ਮਨਿ ਭਾਵੈ ।

ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ,
ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ ॥

ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰ ਸਿਖ ਕੀ,
ਜੋ ਆਪਿ ਜਪੈ ਅਵਰਹ ਨਾਮੁ ਜਪਾਵੈ ।"

ਇਸ ਸਲੋਕ ਦੀ ਵਿਆਖਿਆ ਦੀ ਲੋੜ ਨਹੀਂ ਫਿਰ ਵੀ ਇਕ ਦੋ ਪੰਕਤੀਆਂ ਬਾਰ ਲਿਖਣਾ ਜ਼ਰੂਰੀ ਹੈ । ਜੋ ਦੇਹਧਾਰੀ ਸਤਿਗੁਰੂ ਨੂੰ ਮੰਨਦਾ ਹੈ, ਸਤਿਗੁਰੂ ਤੋਂ ਉਪਦੇਸ਼ ਲੈ ਕੇ ਉਸ ਦਾ ਜਾਪ ਕਰਦਾ ਹੈ ਉਸੇ ਸਿੱਖ ਤੇ ਇਹ ਤੁਕ ਲਾਗੂ ਹੋ ਸਕਦੀ ਹੈ। "ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ" ਪਰਭਾਤ ਵੇਲੇ ਇਸ਼ਨਾਨ ਕਰਨ ਦੀ ਮਰਯਾਦਾ ਨਾਮਧਾਰੀ ਸਿੰਘਾਂ ਵਿਚ ਹੀ ਹੈ। ਜਿਥੇ ਆਸਾ ਦੀ ਵਾਰ ਦਾ ਕੀਰਤਨ ਦਿਨ ਚੜ੍ਹੇ ਅਰੰਭ ਹੁੰਦਾ ਹੋਵੇ ਕੀਰਤਨ ਕਰਨ ਅਤੇ ਸੁਣਨ ਵਾਲਿਆਂ ਤੇ ਇਹ ਪਾਬੰਦੀ ਨਾ ਹੋਵੇਗੀ ਕਿ ਉਹ ਕੇਸੀ ਇਸ਼ਨਾਨ ਕਰ ਕੇ ਅੰਮ੍ਰਿਤ ਵੇਲੇ ਆਉਣ । ਇਹ ਉਹਨਾਂ ਨੂੰ ਹੀ ਪਤਾ ਹੈ ਕਿ ਉਹ ਇਨ੍ਹਾਂ ਪੰਕਤੀਆਂ ਨੂੰ ਕਿਸ ਕਰ ਕੇ ਨਹੀਂ ਮੰਨਦੇ ।

**(ਮਹਾਰਾਜ ਬੀਰ ਸਿੰਘ ਜੀ)**

---

